December, 2017
Vol. 14 ♦ Issue 4 ♦ Rs. 20/-

# ਵਰਤਮਾਨ ਹਿੰਦੁਸਤਾਨ

(Total Page 28)

# VARTMAN HINDUSTAN

PUNJABI MONTHLY (NEW DELHI)







## ਸਤਿਗੁਰੂ ਜਗਜੀਤ ਸਿੰਘ ਜੀ ਸਿਮ੍ਰਿਤੀ-ਅੰਕ



ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨਾਲ
ਪੰਜਾਬ ਦੇ ਮੁਖ ਮੰਤਰੀ ਕੈਪਟਨ ਅਮਰਿੰਦਰ ਸਿੰਘ।
ਨਾਲ ਹਨ ਸੰਤ ਜਗਤਾਰ ਸਿੰਘ ਜੀ ਅਤੇ ਐਚ.ਐਸ ਹੰਸਪਾਲ।



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਜੰਗੇ ਅਜ਼ਾਦੀ ਮੈਮੋਰੀਅਲ ਦੀਆਂ ਤਸਵੀਰਾਂ
ਦਾ ਜਾਇਜ਼ਾ ਲੈਂਦੇ ਹੋਏ ਕਰਤਾਰਪੁਰ ਪੰਜਾਬ ਵਿਖੇ।

## ਦਿੱਲੀ ਵਿਚ ਸੰਗੀਤਕ, ਸਾਂਸਕ੍ਰਿਤਕ ਤੇ ਸਾਹਿਤਕ ਸਰਗਰਮੀਆਂ













# ਵਰਤਮਾਨ ਹਿੰਦੁਸਤਾਨ

# VARTMAN HINDUSTAN

## NEW DELHI (PUNJABI MONTHLY)

**December, 2017**

**Year : 14**
**Issue : 4**
Total Pages : 28

Editor :
**Sarve Shaktiman Singh**

Published & Printed by :
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674,
Mob.: 9953747778

Laserset at :
**Vartman Hindustan**
Ph. 25441674, 25448648
E-mail :
vartmanhindustan@gmail.com
Watsapp: 9810631674

Printed at :
**Ajanta Press**
WZ-26, Tihar Village
New Delhi-110018


## ਤਤਕਰਾ





**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 240 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

- ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
- ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
- ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 603330030000170**
**IFSC CODE: VIJB0006033**
**VIJAY BANK, 23, Raja Garden, New Delhi-15**

...ਸੰਪਾਦਕੀ

# ਸੰਗੀਤ ਸੁਰਭੀ

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਦਰਸ਼ਨ ਅਨੇਕਾਂ ਵਾਰ ਹੋਏ ਨੇ ਅਤੇ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਖਾਂ ਸਾਹਿਬ ਦੀਆਂ ਵਿਵਿਧ ਪ੍ਰਕਾਰ ਦੀਆਂ ਸੁਰਾਂ ਨਾਲ ਇਕ ਸੁਰ ਹੋਣ ਦਾ ਮੌਕਾ ਵੀ ਰੇਡੀਓ, ਟੀ.ਵੀ. ਤੇ ਪਰਤੱਖ ਮਜਲਿਸਾਂ ਵਿਚ ਅਕਸਰ ਮਿਲਦਾ ਰਹਿੰਦਾ ਹੈ। ਪਰ 29 ਅਕਤੂਬਰ 1993 ਦੀ ਸਵੇਰ ਜੋ ਰਸਭਿੰਨਾ ਮਾਹੌਲ ਸ੍ਰੀ ਐਚ.ਐਸ. ਹੰਸਪਾਲ ਜੀ ਦੀ ਕੋਠੀ ਵਿਚ ਬਣਿਆਂ-ਉਸ ਨੂੰ ''ਸੰਗੀਤ ਸੁਰਭੀ'' ਆਖਾਂ ਤਾਂ ਸ਼ਾਇਦ ਅਤਿ ਕਥਨੀ ਨਹੀਂ ਹੋਵੇਗੀ।

ਸਤਿਗੁਰੂ ਜੀ ਦਰਸ਼ਨ ਦੇਣ ਲਈ ਹਾਲ ਕਮਰੇ ਵਿਚ ਆਉਣ ਵਾਲੇ ਸਨ-ਜਦੋਂ ਕਿ ਅਮਜਦ ਅਲੀ ਸਾਹਿਬ ਆਪਣੇ ਸ਼ਾਗਿਰਦ ਹਰਭਜਨ ਸਿੰਘ, ਜੋ ਕਿ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਵੀ ਹਨ-ਨਾਲ ਆਣਕੇ ਸਤਿਗੁਰੂ ਜੀ ਦੇ ਆਸਣ ਸਾਹਮਣੇ ਬੈਠ ਗਏ। ਆਪ ਨੇ ਬੈਠਦਿਆਂ ਹੀ ਕੰਠ ਸੰਗੀਤ ਰਾਹੀਂ ਕੁਝ ਸੁਰ ਵਿਅੰਜਨਾ ਸ਼ੁਰੂ ਕਰ ਦਿੱਤੀ-ਉਦੇਸ਼ ਸੀ-ਹਰਭਜਨ ਸਿੰਘ ਜੀ ਨੂੰ ਕੁਝ ਖਾਸ ਸੁਰਾਂ ਦਾ ਗਿਆਨ ਕਰਵਾਉਣਾ। ਏਨੇ ਨੂੰ ਸਤਿਗੁਰੂ ਜੀ ਨਾਲ ਦੇ ਕਮਰੇ ਵਿਚੋਂ ਆ ਗਏ। ਸਭਨਾਂ ਵੱਲੋਂ ਉਠ ਕੇ ਪ੍ਰਣਾਮ ਕਰਨ ਤੋਂ ਬਾਅਦ ਬੈਠਦਿਆਂ ਹੀ ਅਮਜਦ ਅਲੀ ਸਾਹਿਬ ਤੇ ਸਤਿਗੁਰੂ ਜੀ ਦੇ ਪਰਸਪਰ ਦੋ ਚਾਰ ਬਚਨ ਹੋਏ ਤੇ ਅਮਜਦ ਅਲੀ ਸਾਹਿਬ ਦੇ ਕੰਠ ਚੋਂ ਸੁਰ ਨਿਕਲਿਆ-''ਇਹ ਟੋਡੀ ਹੈ-ਹਰਿਭਜਨ ਨੂੰ ਦੱਸ ਰਿਹਾ ਸਾਂ ਕਿ ਮੀਏਂ ਕੀ ਟੋਡੀ ਵਿਚ ਪੰਚਮ ਦਾ ਪਰਯੋਗ ਕਿਸ ਕਿਸ ਅੰਦਾਜ਼ ਨਾਲ ਹੋ ਸਕਦਾ ਹੈ।'' ਤੇ ਫਿਰ ਟੋਡੀ ਦੀ ਵਿਵਿਧ ਰੂਪਾਂ ਵਿਚ ਵਿਅੰਜਨਾ ਸ਼ੁਰੂ ਹੋਈ। ਕਵੀ ਪ੍ਰੀਤਮ ਸਿੰਘ ਜੀ, ਹਰਭਜਨ ਸਿੰਘ ਜੀ ਵਿਚ ਵਿਚ ਵਾਹ ਵਾਹ ਕਰਦੇ ਰਹੇ-ਪਰ ਸਤਿਗੁਰੂ ਜੀ ਗੰਭੀਰ ਭਾਵ ਨਾਲ ਸੁਣ ਹੀ ਰਹੇ ਸਨ। ਲਗਦਾ ਸੀ ਆਪ ਉਨ੍ਹਾਂ ਸੁਰਾਂ ਦੀ ਗਤੀ ਨੂੰ ਮਾਪਣ ਦੀ ਕੋਸ਼ਿਸ਼ ਕਰ ਰਹੇ ਹਨ।

ਸੁਰਾਂ ਦੀ ਵਿਅੰਜਨਾ ਰੁਕਦਿਆਂ ਹੀ-ਸਤਿਗੁਰੂ ਜੀ ਦੇ ਮੁਖੋਂ ''ਬਹੁਤ ਖੂਬ'' ਨਿਕਲਿਆ ਤੇ ਫਿਰ ਆਖਿਆ, ''ਬੜੇ ਸਾਲਾਂ ਤੋਂ ਜੀਅ ਕਰਦਾ ਸੀ ਕਿ ਆਪ ਦੇ ਕੰਠ ਤੋਂ ਕੁਝ ਸੁਣਿਆਂ ਜਾਏ-ਪਰ ਇਹੋ ਜਿਹਾ ਮੌਕਾ ਹੀ ਨਹੀਂ ਮਿਲਿਆ ਕਦੇ। ਹਮੇਸ਼ਾਂ ਆਪ ਦੇ ਸਰੋਦ ਦੇ ਸੁਰਾਂ ਦਾ ਹੀ ਅਨੰਦ ਲੈਂਦੇ ਰਹੇ ਹਾਂ। ਅਜ ਆਪ ਨੇ ਬਿਨਾਂ ਆਖਿਆਂ ਹੀ ਓਹ ਇੱਛਾ ਪੂਰੀ ਕਰ ਦਿੱਤੀ ਹੈ।''

ਅਮਜਦ ਅਲੀ ਸਾਹਿਬ ਨੇ ਕਿਹਾ-''ਸਾਡੇ ਪਿਤਾ ਜੀ ਸਾਨੂੰ ਸਾਰੀ ਤਾਲੀਮ ਕੰਠ ਸੁਰ ਨਾਲ ਹੀ ਦੇਂਦੇ ਸਨ। ਮੇਰੇ ਹੱਥ ਵਿਚ ਸਰੋਦ ਹੁੰਦਾ ਤੇ ਉਹ ਗਾ ਕੇ ਸੁਰ ਕਢਵਾਉਂਦੇ।''

ਅਮਜਦ ਅਲੀ ਸਾਹਬਿ ਦਾ ਸਰੋਦ ਵਾਦਨ ਸ਼ਾਇਦ ਏਸੇ ਕਰਕੇ ਗਾਇਕੀ ਅੰਗ ਪਰਧਾਨ ਹੈ। ਉਨ੍ਹਾਂ ਨੇ ਆਖਿਆ-''ਮੇਰੇ ਪਿਤਾ ਜੀ ਕਹਿੰਦੇ ਹੁੰਦੇ ਸਨ-ਸਰੋਦ ਬੇ ਪਰਦਾ ਸਾਜ਼ ਹੈ। ਖ਼ਾਲੀ ਤਾਰਾਂ ਹੀ ਤਾਰਾਂ ਹਨ-ਨਾ ਪਰਦੇ-ਨਾ-ਗਜ਼-ਜਿਸ ਨਾਲ ਦਿਲ ਨੂੰ ਧੂਅ ਪੈਂਦੀ ਹੈ।''

ਸਤਿਗੁਰਾਂ ਨੇ ਕਿਹਾ-''ਤੁਸਾਂ ਤੇ ਇਸ ਬੇਪਰਦਾ ਸਾਜ਼ ਰਾਹੀਂ ਹੀ ਪਰਦਿਆਂ ਤੇ ਗਜ਼ ਵਾਲੀ ਸਿਫ਼ਤ ਪੈਦਾ ਕਰ ਦਿੱਤੀ ਹੈ।''

ਫਿਰ ਅਮਜਦ ਅਲੀ ਸਾਹਿਬ ਨੇ ਖਟ ਟੋਡੀ ਦੇ ਕੁਝ ਸੁਰ ਲਗਾਏ ਤੇ ਉਸ ਤੋਂ ਬਾਅਦ ਦੇਵ ਗੰਧਾਰ ਗਾ ਕੇ ਦੱਸਿਆ।

ਸਤਿਗੁਰੂ ਜੀ ਨੇ ਕਿਹਾ-ਸਾਡੇ ਦੇਵ ਗੰਧਾਰ ਐਂਜ ਗਾਇਆ ਜਾਂਦਾ ਏ-'' ਤੇ ਆਪ ਨੇ

ਦੇਵ ਗੰਧਾਰ ਵਿਚ ਗੁਰਬਾਣੀ ਦੇ ਦੋ ਸ਼ਬਦ ਸੁਣਾਏ। ਉਹ ਸ਼ਬਦ ਸਨ- 'ਅੰਤ ਨ ਪਾਵਤ ਦੇਵ ਸਬੈ'-ਅਤੇ 'ਮੇਰੋ ਸੁੰਦਰ ਕਹਹੁ ਮਿਲੈ ਕਿਤੁ ਗਲੀ।'

ਸੰਗੀਤ ਦਾ ਮਾਹੌਲ ਪੂਰੀ ਤਰ੍ਹਾਂ ਬਣ ਚੁੱਕਾ ਸੀ। ਅਮਜਦ ਅਲੀ ਸਾਹਿਬ ਨੇ ਕਿਹਾ- ''ਸੇਵਰ ਦੇ ਰਾਗਾਂ ਵਿਚ ਇਕ ਰਾਗ ਹੈ ਸਵਰਾਸਟਰ ਟੰਕ-ਇਸ ਦਾ ਆਮ ਗਾਇਨ ਨਹੀਂ ਹੁੰਦਾ ਪਰ ਇਸ ਦੇ ਸੁਰ ਵੇਖੋ ਕਿੰਨੇ ਖ਼ੂਬਸੂਰਤ ਨੇ।'' ਅਤੇ ਫਿਰ ਉਨ੍ਹਾਂ ਸਵਰਾਸਟਰ ਟੰਕ ਸੁਣਾਇਆ। ਨਾਲ ਹੀ ਆਪ ਨੇ ਦੱਸਿਆ ਕਿ ਬਹੁਤੇ ਗਾਇਕ ਸਵੇਰ ਦੇ ਰਾਗਾਂ ਵਿਚ ਭੈਰਵ ਗਾਉਂਦੇ ਨੇ-ਪਰ ਭੈਰਵ ਦਾ ਐਹ ਖ਼ੂਬਸੂਰਤ ਰੂਪ ਵੇਖੋ ਜਿਸ ਨੂੰ 'ਸੁਹਾਗ ਭੈਰਵ' ਕਿਹਾ ਜਾਂਦਾ ਏ।'' ਅਤੇ ਆਪ ਨੇ ਸੁਹਾਗ ਭੈਰਵ ਗਾ ਕੇ ਦੱਸਿਆ ਤੇ ਕਿਹਾ-''ਆਪ ਜੀ ਦੇ ਪਾਸ ਤਾਂ ਰਾਗਾਂ ਦਾ ਅਖੁਟ ਖਜ਼ਾਨਾ ਹੈ-ਆਪ ਨੇ ਬੱਚਿਆਂ ਨੂੰ ਸੰਗੀਤ ਸਿਖਾ ਕੇ ਗਾਇਕਾਂ ਦੀ ਇਕ ਟੀਮ ਹੀ ਤਿਆਰ ਕਰ ਦਿੱਤੀ ਹੈ।''ਸਤਿਗੁਰਾਂ ਨੇ ਕਿਹਾ-''ਪੰਜਾਹ ਸੱਠ ਸਾਲ ਹੋ ਗਏ ਨੇ ਜਦੋਂ ਸੰਗੀਤ ਸਿੱਖਣਾ ਤੇ ਗਾਉਣਾ ਸ਼ੁਰੂ ਕੀਤਾ ਸੀ। ਬਹੁਤ ਕੁਝ ਭੁਲਦਾ ਜਾਂਦਾ ਸੀ। ਏਸੇ ਕਰਕੇ ਇਕ ਦਿਨ ਮਨ ਵਿਚ ਆਈ ਕਿ ਇਹ ਸਭ ਸਾਡੇ ਨਾਲ ਹੀ ਨਾ ਟੁਰ ਜਾਏ ਸੋ ਇਸ ਨੂੰ ਸਿਖਾ ਕੇ ਇਕ ਵਿਰਸੇ ਦੇ ਰੂਪ ਵਿਚ ਕਾਇਮ ਰੱਖਿਆ ਜਾਵੇ। ਵੇਖੋ ਸਵੇਰ ਦੇ ਰਾਗਾਂ ਵਿਚੋਂ ਰਾਮਕਲੀ ਹੈ-ਅਸੀਂ ਇਸ ਨੂੰ ਐਸ ਤਰ੍ਹਾਂ ਗਾਉਂਦੇ ਹਾਂ।''-ਤੇ ਫਿਰ ਸਤਿਗੁਰਾਂ ਨੇ ਰਾਮ ਕਲੀ ਦੀਆਂ ਦੋ ਬੰਦਸ਼ਾਂ ਸੁਣਾਈਆਂ। 'ਬਸੰਤ ਰਾਗ' ਦੀ ਚਰਚਾ ਕਰਦਿਆਂ ਆਪ ਨੇ ਬਸੰਤ ਮਾਲਕੌਂਸ ਦਾ ਮਿਸ਼ਰਤ ਰਾਗ ਸੁਣਾ ਕੇ ਕਿਹਾ-''ਸਾਡੇ ਕੋਲ ਪੁਰਾਣੇ ਰਬਾਬੀਆਂ ਦੀਆਂ ਬਹੁਤ ਬੰਦਸ਼ਾਂ ਹੈਨ। ਜਿਵੇਂ ਰਾਮਕਲੀ ਹਿੰਡੋਲ ਏ। ਰਾਮਕਲੀ ਦੇ ਤਿੰਨ ਪ੍ਰਕਾਰ ਸਾਡੇ ਏਧਰ ਗਾਏ ਜਾਂਦੇ ਨੇ। ਦੇਸ ਤੇ ਸੋਰਠ ਹੈ।'' ਆਪ ਨੇ ਉਨ੍ਹਾਂ ਵਿਚੋਂ ਸੋਰਠ ਦੇ ਸੁਰ ਲਗਾਏ।

ਅਮਜਦ ਅਲੀ ਸਾਹਿਬ ਨੇ ਕਿਹਾ-''ਰਾਗ ਸੋਹਨੀ ਆਮ ਤੌਰ ਤੇ ਗਾਇਆ ਜਾਂਦਾ ਹੈ-ਪਰ ਇਕ ਰਾਗ ਸ਼ੁੱਧ ਸੋਹਨੀ ਹੈ। ਫਿਰ ਸੋਹਨੀ ਪੂਰੀਆ ਤੇ ਮਾਰਵਾ ਹਨ-ਜਿੰਨ੍ਹਾਂ ਦੇ ਸੁਰ ਆਪਸ ਵਿਚ ਏਨੇ ਮਿਲਦੇ ਜੁਲਦੇ ਨੇ ਕਿ ਗਾਇਕ ਦਾ ਇਨ੍ਹਾਂ ਵਿਚ ਕਈ ਵਾਰੀ ਇਮਤਿਹਾਨ ਹੀ ਹੋ ਜਾਂਦਾ ਏ।'' ਇੰਜ ਇਨ੍ਹਾਂ ਰਾਗਾਂ ਬਾਰੇ ਦੱਸ ਕੇ ਆਪ ਨੇ ਇਨ੍ਹਾਂ ਦੇ ਸੁਰਾਂ ਦੀ ਅਵਤਾਰਨਾ ਕੀਤੀ।

ਸਤਿਗੁਰੂ ਜੀ ਤੇ ਅਮਜਦ ਸਾਹਿਬ ਪੂਰੀ ਤਰ੍ਹਾਂ ਸੰਗੀਤਕ ਮਾਹੌਲ ਵਿਚ ਰੰਗੇ ਹੋਏ ਵਾਰੀ ਵਾਰੀ ਸੰਗੀਤ ਦੇ ਸੁਰ ਲਗਾ ਲਗਾ ਕੇ ਸਾਰੇ ਵਾਤਾਵਰਨ ਨੂੰ ਮਹਿਕਾ ਰਹੇ ਸਨ। ਹਰਵਿੰਦਰ ਸਿੰਘ ਜੀ ਹੰਸਪਾਲ, ਹਰਭਜਨ ਸਿੰਘ, ਸੁਰਿੰਦਰ ਸਿੰਘ, ਰਛਪਾਲ ਸਿੰਘ, ਤਾਰਾ ਸਿੰਘ ਅਨਜਾਣ ਆਦਿ ਅਸੀਂ ਸਭ ਇਸ ਅਵਤਾਰਨਾ ਨੂੰ ਅਸਚਰਜ ਭਾਵ ਨਾਲ ਵੇਖ ਸੁਣ ਰਹੇ ਸਾਂ।

ਫਿਰ ਅਮਜਦ ਅਲੀ ਸਾਹਿਬ ਨੇ ਕਿਹਾ-''ਆਪ ਨੇ ਆਪਣੇ ਬੱਚਿਆਂ ਨੂੰ ਜਿਵੇਂ ਸੰਗੀਤ ਦੀ ਤਾਲੀਮ ਦਿੱਤੀ ਏ-ਅਤੇ ਜਿਵੇਂ ਆਪ ਨੇ ਸੰਗੀਤ ਸੰਮੇਲਨਾਂ ਦੀ ਪਰਪਾਟੀ ਚਲਾਈ ਉਹ ਹਿੰਦੁਸਤਾਨ ਨੂੰ ਆਪ ਦੀ ਬਹੁਤ ਵਡੀ ਦੇਣ ਹੈ।'' ਸਤਿਗੁਰਾਂ ਨੇ ਦੱਸਿਆ ਕਿ ਕਿਵੇਂ ਉਹ ਆਪ ਕਈ ਕਈ ਦਿਨ ਲਗਾ ਕੇ ਇਕ ਇਕ ਬੰਦਸ਼-ਇਕ ਇਕ ਸੁਰ ਤੇ ਮਾਤ੍ਰਾ ਸਿਖਾਉਂਦੇ ਰਹੇ ਨੇ ਤੇ ਕਿਵੇਂ ਦੇਸ਼ ਦੇ ਵੱਡੇ ਵੱਡੇ ਸੰਗੀਤਕਾਰਾਂ ਕੋਲੋਂ ਇਹਨਾਂ ਬੱਚਿਆਂ ਨੂੰ ਦਾਦ ਤੇ ਆਸ਼ੀਰਵਾਦ ਹਾਸਿਲ ਹੁੰਦੀ ਆ ਰਹੀ ਹੈ।

ਅਮਜਦ ਅਲੀ ਸਾਹਿਬ ਨੇ ਕਿਹਾ-''ਮੈਂ ਕਿਸੇ ਵੇਲੇ ਭੈਣੀ ਸਾਹਿਬ ਆ ਕੇ ਸਭ ਸੁਣਨਾ ਚਾਹਾਂਗਾ-ਤੇ ਵੇਖਣਾ ਚਾਹਾਂਗਾ ਕਿ ਕਿਵੇਂ ਆਪ ਨੇ ਸਾਰਾ ਮਾਹੌਲ ਹੀ ਸੰਗੀਤਮਯ ਬਣਾ ਰੱਖਿਆ ਹੈ।''

-ਅਮਰ ਭਾਰਤੀ

••

– ਡਾ. ਲਖ਼ਵੀਰ ਸਿੰਘ ਨਾਮਧਾਰੀ

# ਲੁਧਿਆਣਾ ਦਾ ਨਾਮਧਾਰੀ ਸ਼ਹੀਦੀ ਸਾਕਾ

ਆਮ ਤੌਰ 'ਤੇ ਦੇਸ਼ ਭਗਤਾਂ ਨੂੰ ਫਾਂਸੀਆਂ ਕਾਲ ਕੋਠੜੀ ਵਿੱਚ ਹੁੰਦੀਆਂ ਰਹੀਆਂ ਹਨ, ਪਰ ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ ਅੰਗਰੇਜ਼ ਅਫ਼ਸਰਾਂ ਤੇ ਆਮ ਜਨਤਾ ਦੇ ਸਾਹਮਦੇ ਖੁਲ੍ਹੇ ਆਮ ਹੋਈਆਂ। ਇਸ ਲਈ ਨਾਮਧਾਰੀ ਸਿੰਘਾਂ ਨੂੰ ਫਾਂਸੀ ਵੇਲੇ ਸਿੱਧਾ ਅੰਗਰੇਜ਼ ਨੂੰ ਲਲਕਾਰਣ ਦਾ ਮੌਕਾ ਮਿਲਿਆ। ਕੂਕਾ ਲਹਿਰ ਦੇ ਬਾਨੀ ਗੁਰੂ ਰਾਮ ਸਿੰਘ ਨੇ ਜਿੱਥੇ ਗੁਰਸਿੱਖੀ ਤੇ ਸਮਾਜ ਸੁਧਾਰ ਲਈ ਕ੍ਰਾਂਤੀਕਾਰੀ ਕਦਮ ਉਠਾਏ, ਉੱਥੇ ਉਹ ਦੇਸ਼ ਦੀ ਆਜ਼ਾਦੀ ਲਈ ਨਾ-ਮਿਲਵਰਤਨ ਅਤੇ ਸਵਦੇਸ਼ੀ ਦਾ ਨਿਵੇਕਲਾ ਅਤੇ ਸਫ਼ਲ ਹਥਿਆਰ ਵਰਤਣ ਵਾਲੇ ਪਹਿਲੇ ਨੇਤਾ ਸਨ।

ਭਾਰਤ ਨੂੰ ਅੰਗਰੇਜ਼ਾਂ ਦੇ ਹੱਥਾਂ ਵਿੱਚੋਂ ਮੁਕਤ ਕਰਵਾਉਣ ਲਈ ਗੁਰੂ ਰਾਮ ਸਿੰਘ ਨੇ 1857 ਦੇ ਪੁਰਾਤਨ ਪੰਜਾਬ ਨੂੰ 22 ਸੂਬਿਆਂ ਵਿੱਚ ਵੰਡ ਕੇ 22 ਸੂਬੇ ਨਿਯੁਕਤ ਕੀਤੇ, ਜੋ ਇੱਕ ਤਰ੍ਹਾਂ ਦੇ ਆਪੋ ਆਪਣੇ ਇਲਾਕੇ ਦੇ ਕਮਾਂਡਰ ਸਨ। ਇਹ ਉੱਚੇ-ਸੁੱਚੇ ਆਚਰਣ ਵਾਲੇ, ਆਤਮ ਵਿਸ਼ਵਾਸੀ ਤੇ ਦੇਸ਼ ਸੇਵਾ ਨੂੰ ਸਮਰਪਿਤ ਸੂਬੇ ਜਿੱਥੇ ਆਪੋ-ਆਪਣੇ ਇਲਾਕਿਆਂ ਦੀਆਂ ਮਿੱਥੀਆਂ ਹੱਦਾਂ ਮੁਤਾਬਕ ਕੂਕਾ ਲਹਿਰ ਦਾ ਪ੍ਰਚਾਰ ਤੇ ਪ੍ਰਸਾਰ ਕਰਦੇ ਸਨ, ਉੱਥੇ ਕਈ ਪ੍ਰਮੁੱਖ ਸੂਬੇ ਨਾ-ਮਿਲਵਰਤਨ ਲਹਿਰ ਜਾਂ ਸਿੱਖੀ ਸਿਧਾਂਤਾਂ ਦੇ ਵੱਖ ਵੱਖ ਪੱਖਾਂ ਦੀ ਸੂਬਾਈ ਪੱਧਰ 'ਤੇ ਵੀ ਅਗਵਾਈ ਕਰਦੇ। ਗੁਲਾਮੀ ਦੇ ਉਨ੍ਹਾਂ ਦਿਨਾਂ ਵਿੱਚ ਨਾਮਧਾਰੀਆਂ ਨੇ ਹੋਰ ਵੱਖ-ਵੱਖ ਪਹਿਲੂਆਂ ਤੋਂ ਇਲਾਵਾ ਅੰਗਰੇਜ਼ੀ ਅਦਾਲਤਾਂ ਤੇ ਕਚਹਿਰੀਆਂ ਦਾ ਬਾਈਕਾਟ ਕਰ ਕੇ ਝਗੜਿਆਂ ਨੂੰ ਨਿਪਟਾਉਣ ਲਈ ਆਪੋ ਆਪਣੀ ਪੰਚਾਇਤ ਦੀ ਸਥਾਪਨਾ ਕੀਤੀ ਹੋਈ ਸੀ। ਜੇ ਕਿਸੇ ਲੜਾਈ ਝਗੜੇ ਦਾ ਨਿਪਟਾਰਾ ਉਲਝ ਜਾਂਦਾ ਤਾਂ ਇਸ ਦਾ ਫ਼ੈਸਲਾ 22 ਸੂਬਿਆਂ ਵਿੱਚੋਂ ਉੱਚ ਕੋਟੀ ਦੇ ਵਿਦਵਾਨ ਸੂਬਾ ਗਿਆਨੀ ਰਤਨ ਸਿੰਘ ਕਰਦੇ। ਗੁਰੂ ਰਾਮ ਸਿੰਘ ਵੱਲੋਂ ਗਿਆਨੀ ਰਤਨ ਸਿੰਘ ਮੰਡੀ ਕਲਾਂ ਨੂੰ ਅਦਾਲਤੀ ਸੂਬਾ ਨਿਯੁਕਤ ਕੀਤਾ ਹੋਇਆ ਸੀ, ਜਿਨ੍ਹਾਂ ਨੂੰ ਨਾਮਧਾਰੀਆਂ ਦਾ ਜੱਜ ਸੂਬਾ ਵੀ ਆਖਿਆ ਜਾਂਦਾ ਸੀ। ਰਤਨ ਸਿੰਘ ਨਾਈਵਾਲਾ ਉਨ੍ਹਾਂ ਦੇ ਸਾਥੀ ਤੇ ਸਹਾਇਕ ਸਨ।

15 ਜੁਲਾਈ 1871 ਨੂੰ ਰਾਏਕੋਟ ਦੇ ਬੁੱਚੜਖਾਨੇ 'ਤੇ ਹਮਲਾ ਹੋ ਗਿਆ, ਜੋ ਕਿ ਟਾਹਲੀਆਨਾ ਗੁਰਦੁਆਰੇ ਦੇ ਕੋਲ ਖੁੱਲ੍ਹਿਆ ਹੋਇਆ ਸੀ। ਇਸ ਦੋਸ਼ ਵਿੱਚ ਗਵਾਹੀਆਂ ਦੇ ਆਧਾਰ 'ਤੇ ਪਿੱਥੋ ਪਿੰਡ ਦੇ ਨਾਮਧਾਰੀ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਘਟਨਾ ਨਾਲ ਕੋਈ ਸਬੰਧ ਨਾ ਹੋਣ ਦੇ ਬਾਵਜੂਦ ਵਾਅਦਾਮੁਆਫ਼ ਗਵਾਹ ਗੁਲਾਬ ਸਿੰਘ ਵੱਲੋਂ ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਦਾ ਨਾਮ ਲੈਣ 'ਤੇ ਇਨ੍ਹਾਂ ਦੋਵਾਂ ਸਿੰਘਾਂ ਨੂੰ ਘੰਨੇ ਅਤੇ ਨਾਈਵਾਲਾ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਘਟਨਾ ਨਾਲ ਸਬੰਧਤ ਰਾਏਕੋਟ ਸਾਕੇ ਦੇ ਸਿੰਘਾਂ ਨੂੰ 27 ਜੁਲਾਈ 1871 ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ ਅਤੇ ਦੋਵਾਂ ਰਤਨ ਸਿੰਘਾਂ ਨੂੰ 20 ਜੁਲਾਈ 1871 ਨੂੰ ਲੁਧਿਆਣਾ ਸੈਂਟਰਲ ਜੇਲ੍ਹ ਵਿੱਚ ਤਬਦੀਲ ਕਰ ਦਿੱਤਾ ਗਿਆ। ਉਨ੍ਹਾਂ 'ਤੇ ਇਹ ਮੁਕੱਦਮਾ ਦਾਇਰ ਕੀਤਾ ਗਿਆ ਕਿ ਉਨ੍ਹਾਂ ਨੇ ਰਾਏਕੋਟ ਦੇ ਬੁੱਚੜਖਾਨੇ 'ਤੇ ਹਮਲਾ ਕਰਨ ਲਈ ਸਿੰਘਾਂ ਨੂੰ ਉਕਸਾਇਆ ਹੈ।

30 ਅਕਤੂਬਰ 1871 ਨੂੰ ਸੈਸ਼ਨ ਜੱਜ ਜੇ ਡਬਲਯੂ ਮੈਕਨਬ ਨੇ ਵਾਅਦਾਮੁਆਫ਼ ਸਰਕਾਰੀ ਗਵਾਹ ਗੁਲਾਬ ਸਿੰਘ, ਦਲ ਸਿੰਘ ਅਤੇ ਹੋਰ ਗਵਾਹੀਆਂ ਦੇ ਆਧਾਰ 'ਤੇ ਗਿਆਨੀ ਰਤਨ ਸਿੰਘ ਅਤੇ ਸੰਤ ਰਤਨ ਸਿੰਘ ਦੋਵਾਂ ਨੂੰ ਫਾਂਸੀ ਦੀ ਸਜ਼ਾ ਸੁਣਾ ਕੇ ਮਿਸਲ ਚੀਫ਼ ਕੋਰਟ ਨੂੰ ਭੇਜ ਦਿੱਤੀ। ਗਵਾਹੀਆਂ ਅਤੇ ਸਬੂਤਾਂ ਦੇ ਆਧਾਰ 'ਤੇ ਚੀਫ਼ ਕੋਰਟ ਦੇ ਜੱਜ ਸੀ. ਬੋਲੀਨੋਸ ਨੇ ਲਿਖਿਆ, 'ਮੈਂ ਮਹਿਸੂਸ ਕਰਦਾ ਹਾਂ ਕਿ ਇਸ ਮੁਕੱਦਮੇ ਵਿੱਚ ਫਾਂਸੀ ਦੀ ਸਜ਼ਾ ਨਾ ਦਿੱਤੀ ਜਾਵੇ ਕਿਉਂਕਿ ਗਵਾਹੀਆਂ ਇਹ ਸਾਬਤ ਹੀ ਨਹੀਂ ਕਰਦੀਆਂ ਕਿ ਇਨ੍ਹਾਂ ਨੇ ਕਤਲਾਂ ਵਿੱਚ ਹਿੱਸਾ ਲਿਆ ਸੀ।'' ਲਿੰਡਸੇ ਨੇ 23 ਨਵੰਬਰ 1871 ਨੂੰ ਸੈਸ਼ਨ ਜੱਜ ਦੇ ਫ਼ੈਸਲੇ ਨੂੰ ਬਹਾਲ ਰੱਖਦਿਆਂ ਦੋਹਾਂ ਸਿੰਘਾਂ ਨੂੰ ਫਾਂਸੀ ਦੀ ਸਜ਼ਾ ਦੀ ਪੁਸ਼ਟੀ ਕਰ ਦਿੱਤੀ।

26 ਨਵੰਬਰ 1871 ਨੂੰ ਦੋਵਾਂ ਸਿੰਘਾਂ ਨੂੰ ਲੁਧਿਆਣਾ ਸੈਂਟਰਲ ਜੇਲ੍ਹ ਦੇ ਅੱਗੇ ਫਾਂਸੀ ਦਿੱਤੀ ਜਾਣੀ ਸੀ, ਜਿੱਥੇ ਸੈਂਕੜਿਆਂ ਦੀ ਗਿਣਤੀ ਵਿੱਚ ਆਮ ਲੋਕ ਵੀ ਦੇਖਣ ਆਏ। ਜਦੋਂ ਦੋਵੇਂ ਸਿੰਘ ਬੋਹੜ ਨਾਲ ਲਮਕਦੇ ਰੇਸ਼ਮੀ ਰੱਸਿਆਂ ਨੂੰ ਗੱਲ ਵਿੱਚ ਪਾਉਣ ਲਈ ਤਖ਼ਤੇ 'ਤੇ ਚੜ੍ਹੇ ਤਾਂ ਦੂਜੇ ਪਾਸੇ ਮੂੰਹ ਕਰੀ ਖੜ੍ਹੇ ਅੰਗਰੇਜ਼ ਅਫ਼ਸਰਾਂ ਨੂੰ ਸੂਬਾ ਗਿਆਨੀ ਰਤਨ ਸਿੰਘ ਨੇ ਲਲਕਾਰ ਕੇ ਆਖਿਆ, ''ਬਿੱਲਿਆ ਮੂੰਹ ਤਾਂ ਸਾਹਮਣੇ ਰੱਖ ਜਵਾਈ ਵੰਨੀ, ਪਿੱਠ ਕਿਉਂ ਕੀਤੀ ਐ?'' ਦੋਵਾਂ ਰਤਨ ਸਿੰਘਾਂ ਨੇ ਅਰਦਾਸ ਕੀਤੀ, ਜੈਕਾਰਾ ਲਗਾਇਆ, ਆਪਣੇ ਗਲੇ ਵਿੱਚ ਆਪੇ ਫਾਂਸੀ ਦੇ ਰੱਸੇ ਪਾ ਕੇ ਹੇਠਾਂ ਰੱਖੇ ਮੇਜ਼ਾਂ ਨੂੰ ਆਪਣੇ ਪੈਰਾਂ ਨਾਲ ਧੱਕਿਆ ਅਤੇ ਦੇਸ਼ ਲਈ ਕੁਰਬਾਨ ਹੋ ਗਏ। ਜਿਸ ਥਾਂ 'ਤੇ ਇਨ੍ਹਾਂ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਸੀ, ਉਸ ਥਾਂ ਤੇ ਸਤਿਗੁਰੂ ਉਦੇ ਸਿੰਘ ਦੀ ਅਗਵਾਈ ਹੇਠ 26 ਨਵੰਬਰ ਨੂੰ ਸ਼ਹੀਦੀ ਸਮਾਗਮ ਹੋਇਆ ਹੈ।

– ਉਸਤਾਦ ਹਰਭਜਨ ਸਿੰਘ

# ਨਾਦ-ਬ੍ਰਹਮ ਦੀ ਧਰਤੀ ਸ੍ਰੀ ਭੈਣੀ ਸਾਹਿਬ

*(ਇਸ ਲੇਖ ਵਿਚ ਉਸਤਾਦ ਹਰਭਜਨ ਸਿੰਘ ਨੇ ਗੁਰੂ ਨਾਨਕ ਤੋਂ ਚਲੀ ਆ ਰਹੀ ਸ਼ਾਸ਼ਤਰੀ ਅਤੇ ਗੁਰਮਤ ਸੰਗੀਤ ਪਰੰਪਰਾ ਨੂੰ ਸਤਿਗੁਰੂ ਜਗਜੀਤ ਸਿੰਘ-ਸਤਿਗੁਰੂ ਉਦੇ ਸਿੰਘ ਜੀ ਤਕ ਵੇਰਵੇ ਸਹਿਤ ਪੇਸ਼ ਕੀਤਾ ਹੈ। ਗੁਰਮਤ ਸੰਗੀਤ ਸਮਰਾਟ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰੋਸਾਏ ਉਸਤਾਦ ਹਰਭਜਨ ਸਿੰਘ ਸੰਗੀਤ ਦੀ ਉਸ ਫੁਲਵਾੜੀ ਦਾ ਫੁਲ ਹੈ ਜਿਸ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤਕਾਰਾਂ ਨੂੰ ਇਸਦੀ ਜਾਣ-ਪਛਾਣ ਕਰਾਉਦਿਆਂ ਕਿਹਾ ਸੀ ''ਹਰਭਜਨ ਸਿੰਘ ਮੇਰਾ ਸੰਗੀਤ ਦਾ ਉਹ ਬੂਟਾ ਹੈ ਜਿਸ ਤੋਂ ਅਸੀਂ ਅਗੇ ਸੰਗੀਤ ਦੀ ਪਨੀਰੀ ਤਿਆਰ ਕਰਦੇ ਹਾਂ।'' ਉਸਦਾਦ ਹਰਭਜਨ ਸਿੰਘ ਸਰਬ ਉੱਤਮ ਗੁਰਬਾਣੀ ਗਾਇਨ ਅਤੇ ਸੰਗੀਤ ਸਿੱਖਿਅਕ ਵਜੋਂ ਸੰਗੀਤ ਨਾਟਕ ਅਕਾਦਮੀ ਅਵਾਰਡ ਉਪ-ਰਾਸ਼ਟਰਪਤੀ ਸ੍ਰੀ ਹਾਮਿਦ ਅੰਸਾਰੀ ਤੋਂ ਪ੍ਰਾਪਤ ਕਰ ਚੁੱਕੇ ਹਨ। ਆਪ ਨਾ ਕੇਵਲ ਗਾਇਨ ਬਲਕਿ ਸਿਤਾਰ ਵਾਦਨ ਵਿਚ ਵੀ ਸਿਧ-ਹਸਤ ਹਨ। ਸਿਤਾਰਵਾਦਨ ਦੀ ਸਿੱਖਿਆ ਆਪ ਨੇ ਜਗਤ ਪ੍ਰਸਿੱਧ ਸਰੋਦਵਾਦਕ ਉਸਤਾਦ ਅਮਜ਼ਦ ਅਲੀ ਖਾਂ ਤੋਂ ਪ੍ਰਾਪਤ ਕੀਤੀ ਹੈ। ਇਸ ਲੇਖ ਵਿਚ ਇਨ੍ਹਾਂ ਦੀ ਲੇਖਨ-ਕਲਾ ਵੀ ਪ੍ਰਤੱਖ ਹੋ ਨਿਬੜਦੀ ਹੈ। -ਸੰਪਾਦਕ)*

ਸਿੱਖ ਧਰਮ ਤੇ ਕੀਰਤਨ ਦਾ ਚੋਲੀ ਦਾਮਨ ਦਾ ਰਿਸ਼ਤਾ ਹੈ। ਸਾਡੇ ਦੋਹਾਂ ਧਰਮ ਗ੍ਰੰਥਾਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਨੂੰ ਰਾਗਾਂ ਨਾਲ ਸਜਾਇਆ ਗਿਆ ਹੈ ਜਦੋਂ ਕਿ ਆਦਿ ਬਾਣੀ ਸਾਰੀ ਹੀ ਰਾਗਾਂ ਵਿਚ ਉਚਾਰੀ ਗਈ ਹੈ ਤੇ ਦਸਮ ਗ੍ਰੰਥ ਦੀ ਕੁਝ ਬਾਣੀ ਰਾਗਾਂ ਵਿਚ ਹੈ। ਸਾਰੇ ਸਤਿਗੁਰੂ ਸਾਹਿਬਾਨਾਂ ਨੇ ਰਾਗਾਂ ਵਿਚ ਕੀਰਤਨ ਕਰਨ ਨੂੰ ਪ੍ਰਮੁੱਖਤਾ ਦਿੱਤੀ ਹੈ। ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਰਾਗਾਂ ਵਿਚ ਰਚਣ ਤੇ ਗਾਇਨ ਦੀ ਸ਼ੁਰੂਆਤ ਕੀਤੀ ਤੇ ਆਪਣੇ ਨਾਲ ਗੁਣੀ ਰਬਾਬ ਵਾਦਕ ਭਾਈ ਮਰਦਾਨਾ ਜੀ ਨੂੰ ਰੱਖਿਆ, ਜਿਸ ਤੋਂ ਰਬਾਬੀ ਪ੍ਰੰਪਰਾ ਦੀ ਸ਼ੁਰੂਆਤ ਹੋਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਪ੍ਰੰਪਰਾ ਨੂੰ ਹੋਰ ਅਗੇਰੇ ਤੋਰਦਿਆਂ ਆਪਣੇ ਸਿੱਖਾਂ ਨੂੰ ਵੀ ਹੁਕਮ ਕੀਤਾ ਕਿ ਤੁਸੀਂ ਵੀ ਇਹ ਵਿਦਿਆ ਗ੍ਰਹਿਣ ਕਰੋ, ਇਸ ਨਾਲ ਸਿੱਖਾਂ ਵਿਚ ਵੀ ਇਸ ਦਾ ਬਹੁਤ ਪ੍ਰਸਾਰ ਹੋਇਆ ਤੇ ਬਹੁਤ ਹੀ ਉੱਤਮ ਦਰਜੇ ਦੇ ਗੁਣੀ ਕੀਰਤਨਕਾਰ ਪੈਦਾ ਹੋਏ ਤੇ ਅੱਜ ਵੀ ਹਨ।

ਹਿੰਦੁਸਤਾਨ ਦੇ ਬਟਵਾਰੇ ਤੋਂ ਪਹਿਲਾਂ ਸ੍ਰੀ ਹਰਮਿੰਦਰ ਸਾਹਿਬ ਤੇ ਹੋਰ ਧਰਮ ਅਸਥਾਨਾਂ ਤੇ ਇਹ ਰਬਾਬੀ ਲੋਕ ਹੀ ਗੁਰਬਾਣੀ ਕੀਰਤਨ ਜ਼ਿਆਦਾਤਰ ਕਰਦੇ ਸਨ ਅਤੇ ਇਹਨਾਂ ਕੋਲ ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ ਦੀਆਂ ਸ਼ਬਦ ਰੀਤਾਂ ਦਾ ਅਨਮੋਲ ਖਜ਼ਾਨਾ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਦਿਆਲਾ ਸ਼ੁਰੂ ਕੀਤਾ ਜਿਸ ਵਿਚ ਹੋਰ ਪੜ੍ਹਾਈ ਤੋਂ ਇਲਾਵਾ ਗੁਰਬਾਣੀ ਨੂੰ ਸ਼ੁੱਧਤਾ ਨਾਲ ਪੜ੍ਹਨ ਤੇ ਪੁਰਾਤਨ ਕੀਰਤਨ ਦੇ ਅੰਦਾਜ਼ ਨੂੰ ਕਾਇਮ ਰੱਖਣ ਲਈ ਇਸ ਦੇ ਤੰਤੀ ਸਾਜਾਂ ਨਾਲ ਗਾਇਨ ਨੂੰ ਤਰਜੀਹ ਦਿੱਤੀ। ਸ੍ਰੀ ਸਤਿਗੁਰੂ ਜੀ ਆਪ ਵੀ ਬਹੁਤ ਖੂਬਸੂਰਤ ਦਿਲਰੁਬਾ ਵਾਦਨ ਕਰਦੇ ਸਨ। ਗੁਰਬਾਣੀ ਦੇ ਕੀਤਰਨ ਵਿਚ ਧਰੁਪਦ, ਧਮਾਰ, ਪੜਤਾਲਾਂ ਆਦਿ ਦਾ ਗਾਇਨ ਕਰਦੇ। ਧਮਾਰ ਤਾਲ ਉਤੇ ਤਾਂ ਆਪ ਜੀ ਦਾ ਖਾਸ ਅਧਿਕਾਰ ਸੀ।

ਦੂਰਦਰਸ਼ੀ ਸਤਿਗੁਰੂ ਜੀ ਨੇ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਸੰਗੀਤ ਵਿਚ ਨਿਪੁੰਨ ਕਰਨ ਲਈ ਖਾਸ ਪ੍ਰਬੰਧ ਕੀਤੇ ਤਾਂਕਿ ਆਉਣ ਵਾਲੀਆਂ ਪੀੜ੍ਹੀਆਂ ਪੁਰਾਤਨ ਟਕਸਾਲੀ ਰੀਤਾਂ ਤੋਂ ਵਾਂਝੀਆਂ ਹੀ ਨਾ ਰਹਿ ਜਾਣ। ਸ੍ਰੀ ਅੰਮ੍ਰਿਤਸਰ ਤੋਂ ਭਾਈ ਤਾਬਾ ਜੀ ਰਬਾਬੀ ਤੇ ਭਾਈ ਨਸੀਰ ਜੀ ਪਖਾਵਜੀ ਆਉਂਦੇ ਤੇ ਵਿਦਿਆਲੇ ਦੇ ਬੱਚਿਆਂ ਨੂੰ ਇਹਨਾਂ ਰੀਤਾਂ ਤੇ ਪਖਾਵਜ ਵਾਦਨ ਦੀ ਸਿੱਖਿਆ ਦਿੰਦੇ। ਉਸਤਾਦ ਹਰਨਾਮ ਸਿੰਘ (ਚਵਿੰਡਾ) ਤੇ ਉਸਤਾਦ ਊਧੋ ਖਾਂ ਰਾਮਪੁਰ (ਤਲਵੰਡੀ ਘਰਾਣਾ) ਤਾਂ ਪੱਕੇ ਤੌਰ ਤੇ ਸ੍ਰੀ ਭੈਣੀ ਸਾਹਿਬ ਨਿਵਾਸ ਰੱਖਦੇ ਸਨ। ਪਟਿਆਲੇ ਦੇ ਸਿਧ ਹਸਤ ਦਿਲਰੁਬਾ ਵਾਦਕ ਭਾਈ ਮਸਤਾਨ ਸਿੰਘ ਜੀ ਬੱਚਿਆਂ ਨੂੰ ਦਿਲਰੁਬਾ ਵਾਦਨ ਦੀ ਸਿੱਖਿਆ ਦਿੰਦੇ। ਵੈਸੇ ਉਸਤਾਦ ਹਰਨਾਮ ਸਿੰਘ ਗਾਇਨ ਦੇ ਨਾਲ ਨਾਲ ਦਿਲਰੁਬਾ, ਤਾਊਸ ਦੀ ਵੀ ਸਿੱਖਿਆ ਦਿੰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਦਿਲਰੁਬਾ 'ਤੇ ਤਰਬ ਵਾਦਨ ਕਰਦੇ ਇਹ ਵਾਦਨ ਉਸਤਾਦ ਹਰਨਾਮ ਸਿੰਘ ਨੇ ਹੀ ਇਜਾਦ ਕੀਤਾ ਸੀ।

ਹੁਣ ਜ਼ਰਾ ਪਿਛੇ ਨੂੰ ਚਲਦੇ ਹਾਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਨਾਮਧਾਰੀ ਪੰਥ ਦੀ ਸਿਰਜਣਾ ਕੀਤੀ ਤਾਂ ਅੰਮ੍ਰਿਤ ਛਕਾ ਕੇ ਜਿਹੜੇ ਪੰਜ ਪਿਆਰੇ ਸਾਜੇ ਉਹਨਾਂ ਵਿਚ ਇਕ ਸੰਗੀਤਕਾਰ ਵੀ ਸੀ, ਇਹ ਭਾਈ ਲਾਭ ਸਿੰਘ ਰਾਗੀ ਸਨ, ਜੋ ਨੇਤਰਹੀਣ ਸਨ, ਇਸ ਤੋਂ ਹੀ ਸ੍ਰੀ ਸਤਿਗੁਰੂ ਜੀ ਦੇ ਸੰਗੀਤ ਪਿਆਰ ਦਾ ਪਤਾ ਚੱਲ ਜਾਂਦਾ ਹੈ।

ਸ਼੍ਰੋਮਣੀ ਇਤਿਹਾਸਕਾਰ ਸੰਤ ਸੰਤੋਖ ਸਿੰਘ ਬਾਹੋਵਾਲ ਵੀ ਆਪਣੇ ਲੇਖਨ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਗੀਤਕਾਰਾਂ ਦੇ ਆਦਰ ਤੇ ਜਾਣਕਾਰੀ ਨੂੰ ਦਰਸਾਉਂਦੇ ਹੋਏ ਕਈ ਪ੍ਰਮਾਣ ਦਿੰਦੇ ਹਨ। ਉਹ ਲਿਖਦੇ ਹਨ ਕਿ-ਏਕ ਸਿੰਘ ਸੂਬਾ ਸਿੰਘ ਦੁਆਬੇ ਦਾ ਸੀ। ਬੰਬਈ ਤੋਂ ਇਕ ਅੰਬ ਸਵਾ ਸੇਰ ਤੋਲ ਕਾ ਸਤਿਗੁਰੂ ਜੀ ਦੇ ਅਗੇ ਲਿਆ ਮੱਥਾ ਟੇਕਿਆ। ਦੀਨਾਨਾਥ ਜੀ ਬਚਨ ਕੀਤਾ ਉਸਨੂੰ ਦੇਦੇ ਜੇੜਾ ਤੂਸ਼ ਵਜਾਵਦਾ ਹੈ। ਦੇਤਾਂ ਦੀਆ ਚੇਹਰਾ ਚਿੱਟਾ ਹੋਇਆ ਤੇ ਦਲੀਲਾ ਕਰਨੇ ਲਗਾ ਮੈਂ ਸ੍ਰੀ ਸਤਿਗੁਰੂਜੀ ਵਾਸਤੇ ਆਂਦਾ ਸੀ ਅੰਬ, ਏਹ ਖਵਰੇ ਕੌਣ ਹੈ? ਅੰਤਰਜਾਮੀ ਜੀ ਬਚਨ ਕੀਤਾ, ਤੂੰ ਸੰਸਾ ਨਾ ਕਰ ਜਿੱਥੇ ਤੋੜੀ ਇਸਦਾ ਅਵਾਜ਼ਾ ਜਾਏਗਾ ਓਥੇ ਤੋੜੀ ਤੇਰੇ ਅੰਬ ਦਾ ਆਵਾਜ਼ਾ ਜਾਏਗਾ। ਜੇੜ੍ਹਾ ਸੰਸਾ ਸੀ ਦੂਰ ਹੋਇਆ ਕਿ ਮੇਰੇ ਦਿਲ ਦੀ ਵਾਰਤਾ ਕਰੀ ਹੈ। ਠੀਕ ਅੰਤਰਜਾਮੀ ਅਕਾਲ ਪੁਰਖ ਹੈ।

ਇਕ ਜਗਾ ਹੋਰ ਲਿਖਦੇ ਹਨ-ਫੇਰ ਧੁਲੇਤੇ ਗਏ ਆਗੇ ਢੱਕੀ ਮੈਂ ਜਾਇ ਉਤਰੇ ਸੁਤੰਤਰ ਜਗ੍ਹਾ ਦੇਖਕੇ। ਏਕ ਨਾਂਗਾ ਆਇਆ ਕਹਿਣੇ ਲਗਾ ਮੈਨੂੰ ਮਾਰੂ ਕਾ ਸ਼ਬਦ ਸੁਣਾਓ। ਸਤਿਗੁਰੂ ਜੀ ਬਚਨ ਕੀਤਾ ਮਾਰੂ ਦਾ ਵੇਲਾ ਨਹੀਂ ਹੈ। ਉਸ ਨਾਂਗੇ ਨੇ ਕਿਹਾ ਮੈਂ ਤਾਂ ਮਾਰੂ ਹੀ ਸੁਣਨਾ ਹੈ। ਸਤਿਗੁਰੂ ਜੀ ਬਚਨ ਕੀਤਾ, ਏਸਨੂੰ ਮਾਰੂ ਹੀ ਸੁਣਾਓ। ਰਾਗੀਆਂ ਨੇ ਮਾਰੂ ਰਾਗ ਅਲਾਪਿਆ ਯਥਾ-

ਕੋਈ ਨਾਉ ਨ ਜਾਣੈ ਮੇਰਾ,
ਕਹੁ ਨਾਨਕ ਸਭ ਤੇਰੀ ਵਡਿਆਈ॥

''ਕਈਆਂ ਸਿੰਘਾਂ ਕੋ ਸੂਤਰ ਹੋਇਆ। ਨਾਂਗੇ ਕੋ ਕੁਟਿਆ। ਸ਼ਬਦ ਬੰਦ ਕੀਤਾ ਸੂਤਰ ਹਟ ਗਿਆ। ਸ੍ਰੀ ਸਤਿਗੁਰੂ ਜੀ ਨਾਂਗੇ ਕੋ ਬਚਨ ਕੀਤਾ ਤੈਨੂੰ ਜੁ ਕਹਿੰਦੇ ਸੀ ਮਾਰੂ ਕਾ ਵੇਲਾ ਨਹੀਂ ਹੈ।''

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਬਚਨ ਵਿਚ ਫੁਰਮਾਉਂਦੇ ਹਨ ਕਿ ਬੱਕਰੀਆਂ ਚਾਰਦਾ ਹੋਇਆ ਇਕ ਬੱਚਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਿਆ।ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਪੁਛਿਆ ਕਿ ਕਾਕਾ ਤੂੰ ਕੌਣ ਹੈਂ? ਉਸਨੇ ਆਪਣਾ ਨਾਂ ਦਿੱਤੂ ਦੱਸਿਆ ਤੇ ਕਿਹਾ ਕਿ ਮੈਂ ਮਰਾਸੀਆਂ ਦਾ ਮੁੰਡਾ ਹਾਂ। ਸਤਿਗੁਰੂ ਜੀ ਨੇ ਉਸ ਨੂੰ ਪੁੱਛਿਆ ਕਿ ਤੈਨੂੰ ਕੋਈ ਸ਼ਬਦ ਆਉਂਦਾ ਹੈ? ਤਾਂ ਉਸਨੇ ਕਿਹਾ ਕਿ ਨਹੀਂ ਜੀ ਮੈਨੂੰ ਇਕ ਗੀਤ ਹੀ ਆਉਂਦਾ ਹੈ 'ਜਾ ਕੋ ਰਾਮ ਧਨੀ ਤਾਕੋ ਕਾਹੇ ਕੀ ਕਮੀ' ਸਤਿਗੁਰੂ ਪ੍ਰਤਾਪ ਸਿੰਘ ਜੀ ਦੱਸਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਬਚਪਨ ਦਾ ਨਾਮ 'ਰਾਮ ਧਨ' ਸੀ। ਇਹੋ ਹੀ ਅੱਗੇ ਚਲਕੇ ਗੁਰਦਿਤ ਸਿੰਘ ਰਾਗੀ ਦੇ ਨਾਮ ਨਾਲ ਮਸ਼ਹੂਰ ਹੋਇਆ। ਇਸ ਬਾਰੇ ਸੰਤ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ-ਏਕ ਅੰਬ ਦੇ ਬੂਟੇ ਨਾਲੋਂ ਸਕ ਲਾਹ ਕੇ ਚੱਕਰ ਨਾਲ ਲੋਹੇ ਕੇ ਬਾਟੇ ਮੈ ਪਾਇਕੇ ਜਲ, ਸਵੱਯੇ ਪੜ੍ਹੇ ਤੇ ਬਚਨ ਕੀਤਾ ਇਹ ਸੁਟਣੇ ਦੀ ਲਾਇਕ ਨਹੀਂ ਹੈ। ਦਿੱਤੂ ਰਾਗੀ ਨੂੰ ਬਚਨ ਕੀਤਾ ਛਕ ਲੈ, ਤੇਰਾ ਕੰਠ ਕਦੇ ਨਹੀਂ ਬੈਠੇਗਾ। ਸਾਰੀ ਪਿਰਥੀ ਕੀ ਸੱਤਾ ਇਸ ਦੇ ਵਿੱਚ ਹੈ। ਉਸਨੇ ਛਕ ਲੀਆ। ਲੇਖਕ ਨੇ ਨੇਤਰੀਂ ਦੇਖਿਆ ਹੈ ਬਾਲਕ ਵਰਗਾ ਕੰਠ ਸੀ ਨੇ ਮਰਦਿਆਂ ਤੱਕ। ਲਾਭ ਸਿੰਘ ਭੀ ਰਾਗੀ ਸੀ। ਉਸਨੇ ਅਰਜ਼ ਕੀਤੀ ਮੈਨੂੰ ਭੀ ਮਿਲੇ। ਸੱਕ ਸੀ ਜੇੜ੍ਹਾ ਉਸਨੂੰ ਮਾਰਿਆ ਕਢਕੇ ਤੇ ਬਚਨ ਕੀਤਾ ਲੈ ਸੱਕ ਵਾਂਗੂ ਆਕੜਿਆ ਰਹਿਆ ਕਰੇਂਗਾ। ਬਾਟਾ ਭੀ ਫੜਾਇ ਦੀਆ। ਉਸੇ ਵਕਤ ਅੰਮ੍ਰਿਤ ਜਾਣ ਛਕ ਲਿਆ। ਉਹ ਭੀ ਨੇਤਰੀਂ ਦੇਖਿਆ ਹੈ ਲਿਖਾਰੀ ਨੇ ਆਕੜਿਆ ਹੀ ਰਹਿੰਦਾ ਸੀ।

ਇਕ ਹੋਰ ਥਾਂ ਲਿਖਦੇ ਹਨ, ਗੁਲੂਰ ਬ੍ਰਿਛ ਖੜਾ ਸੀ ਉਸਕੇ ਫਲ ਵੱਢਕੇ ਮਲਕੇ, ਦੋਨੋਂ ਹਾਥੋਂ ਤੇ ਰਸ ਕਢਕੇ ਦਿਤੂ ਰਾਗੀ ਨੂੰ ਪਿਲਾਇਆ। ਬਚਨ ਕੀਤਾ ਤੇਰਾ ਗਲਾ ਕਦੀ ਨਹੀਂ ਬੈਠੇਗਾ।

ਸਤਿਗੁਰੂ ਹਰੀ ਸਿੰਘ ਜੀ ਦੇ ਵਕਤ ਜਿਹੜੇ ਰਾਗੀ ਰਬਾਬੀ ਹੋਇ ਹਨ ਉਸਦਾ ਵੇਰਵਾ ਬਾਹੋਵਾਲ ਨੇ ਇਸ ਤਰ੍ਹਾਂ ਦਿੱਤਾ ਹੈ- ਬਾਬੇ ਜਮੀਤ ਸਿੰਘ ਦੇ ਚਲਾਣੇ ਦਾ ਮੇਲਾ, ਦਿੱਤੂ ਰਾਗੀ ਨੇ ਅੰਮ੍ਰਿਤ ਛਕਿਆ, ਗੁਰਦਿੱਤ ਸਿੰਘ ਨਾਮ ਕੀ ਬਾਰਸ਼ ਹੋਈ। ਗੁਰੂ ਮਹਾਰਾਜ ਜੀ ਇਹ ਹੁਕਮ ਦੀਆ ਸੋ ਰਾਗੀ ਮੰਨਣੇ ਹਨ ਜੇਹੜੇ ਅੰਮ੍ਰਿਤ ਛਕਣ ਤੇ ਸਿੰਘਾਂ ਕੀ ਰੀਤੀ ਰੱਖਣ। ਕਛਹਿਰੇ ਤੇ ਕੇਸ ਰੱਖਣ, ਇਸ਼ਨਾਨ ਕਰਕੇ ਆਸਾ ਕੀ ਬਾਰ ਲਾਵਣ। ਇਸ ਦੌਰੇ ਮੈ ਛੇ ਜੋੜੀਆਂ ਰਾਗੀਆਂ ਕੀਆਂ ਤੇ ਤਿੰਨ ਢਾਡੀਆਂ ਕੀਆਂ ਨਾਲ ਸੀ। ਦੋ ਤਿੰਨ ਰਾਗੀਆਂ ਕੀਆਂ ਜੋੜੀਆਂ ਸਬੇਰੇ ਕੀਰਤਨ ਕਰਦੀਆਂ ਸੀ ਅਰ ਤਿੰਨ ਜਾਂ ਚਾਰ ਦੁਪਹਿਰ ਕੋ ਰੋਜ਼। ਦਿਨ ਮੈ ਢਾਡੀ ਭੀ ਲਗਦੇ। ਹੱਲੇ ਕੇ ਦਿਵਾਨ ਭੀ ਲੱਗਣੇ। ਸਾਰੇ ਰਾਗੀ ਢਾਡੀ ਬਾਈ ਘੋੜਿਆਂ ਪਰ ਚਲਦੇ ਸੇ ਦੌਰੇ ਮੈ। ਭਾਈ ਨੱਥਾ ਸਿੰਘ ਕੱਥਾ ਸਿੰਘ ਰਾਗੀਆਂ ਕੇ ਸਾਥ ਚਾਰੋ ਰਬਾਬਣਾਂ ਨੇ ਵੀ ਸ਼ਬਦ ਪੜਨੇ। ਪਹਿਲਾ ਸ਼ਬਦ ਰਾਗੀਆਂ ਨੇ ਪੜਨਾ ਪਾਛੇ ਰਬਾਬਣਾਂ ਨੇ। ਬੜਾ ਹੀ ਰਸ ਬਣਦਾ ਸੀ।

ਅਬ ਰਾਗੀਆਂ ਢਾਡੀਆਂ ਕੇ ਨਾਮ ਲਿਖਦੇ ਹਾਂ-

-ਭਾਈ ਨੱਥਾ ਸਿੰਘ, ਕੱਥਾ ਸਿੰਘ, ਹਜ਼ੂਰ ਸਿੰਘ ਅਰ ਮੁਲਤਾਨ ਸਿੰਘ। ਇਨ ਕੇ ਸਾਥ ਚਾਰੋ ਰਬਾਬਣਾਂ ਬੀ।

-ਭਾਈ ਗੁਰਦਿੱਤ ਸਿੰਘ (ਦਿੱਤੂ) ਸਾਥ ਉਸਕੇ ਪੁੱਤਰ ਜੈ ਸਿੰਘ ਅਰ ਚੰਦਾ ਸਿੰਘ।

-ਭਾਈ ਕਿਰਪਾਲ ਸਿੰਘ ਨਿਹਾਲ ਸਿੰਘ ਤੇ ਹਰਨਾਮ ਸਿੰਘ ਤੀਨੋ ਭਾਈ ਅਰ ਕਦੇ ਕਦੇ ਕਿਰਪਾਲ ਸਿੰਘ ਕਾ ਲੜਕਾ ਹਜ਼ੂਰ ਸਿੰਘ ਭੀ ਬੈਠਦਾ।

-ਰਾਗੀ ਖਜ਼ਾਨ ਸਿੰਘ ਛਾਪੇਵਾਲਾ ਅਰ ਇਸਦੇ ਲੜਕੇ ਰਤਨ ਸਿੰਘ, ਹਰਨਾਮ ਸਿੰਘ, ਖਜ਼ਾਨ ਸਿੰਘ ਅਰ ਸੁਜਾਨ ਸਿੰਘ ਜੋੜੀ ਬਾਲਾ ਜਗਤ ਸਿੰਘ।

-ਮੌਲੂ, ਕੀਮਾ, ਬਾਬੇ ਛੈਣਿਆ ਬਾਲਿਆ ਕੇ ਰਾਗੀਆਂ ਕੀ ਜੋੜੀ।

-ਭਾਈ ਕਾਲੂ, ਫੱਤੂ, ਮੱਤੂ ਅਰ ਸੰਗ ਇਨਕਾ ਚਾਚਾ ਹਵੇਲੀ ਢਾਡੀ ਸੰਤਾ ਸਿੰਘ ਅਰ ਇਸਕਾ ਲੜਕਾ ਮਾਧੋ ਸਿੰਘ ਢੱਡ ਬਜਾਉਂਦਾ ਸੀ।

-ਢਾਡੀ ਲਾਭ ਸਿੰਘ

-ਢਾਡੀ ਭਾਈ ਰੂੜਾ ਕੁਰਾਲੇ ਵਾਲਾ।

ਸਤਿਗੁਰੂ ਪ੍ਰਤਾਪ ਜੀ ਦੇ ਵਕਤ ਕੁਝ ਰਾਗੀ ਰਬਾਬੀ ਗੁਰੂ ਹਰੀ ਸਿੰਘ ਜੀ ਦੇ ਵੇਲੇ ਤੋਂ ਹੀ ਚਲੇ ਆ ਰਹੇ ਸਨ ਜਿਵੇਂ ਕਿ ਭਾਈ ਗੁਰਦਿਤ ਸਿੰਘ, ਭਾਈ ਫਕੀਰੀਆ, ਭਾਈ ਕਾਲੂ, ਭਾਈ ਮੱਤੂ, ਭਾਈ ਫਤੂ ਆਦਿ। ਉਸ ਤੋਂ ਬਾਅਦ ਇਹਨਾਂ ਦੇ ਪੁੱਤਰ, ਭਤੀਜੇ ਕੀਰਤਨ ਕਰਨ ਦੀ ਸੇਵਾ ਕਰਦੇ ਰਹੇ ਜੋ ਭਾਈ ਸੁੰਦਰ, ਭਾਈ ਸੰਦਲ ਤੇ ਭਾਈ ਸੋਹਣਾ ਆਦਿ ਸਨ। ਭਾਈ ਜੈ ਸਿੰਘ 'ਮੌਲੀ', ਭਾਈ ਗੁਰਮੁਖ ਸਿੰਘ ਸੁਰਮੁਖ ਸਿੰਘ ਮੁਹਾਵਾ ਵੀ ਸਤਿਗੁਰੂ ਜੀ ਦੇ ਕੀਰਤਨਕਾਰਾਂ ਵਿਚੋਂ ਸਨ।

ਇਹ ਸਭ ਰਬਾਬੀ ਪ੍ਰੰਪਰਾ ਦੇ ਰੁਕਨ ਸਨ।

ਸਿੱਖ ਕੀਰਤਨੀਆਂ ਵਿਚ ਸਨ- ਸੰਤ ਲਾਲ ਸਿੰਘ ਭੂਰੇ ਗਿੱਲ, ਉਸਤਾਦ ਹਰਨਾਮ ਸਿੰਘ ਚਵਿੰਡਾ, ਸੰਤ ਨਿਧਾਨ ਸਿੰਘ 'ਆਲਿਮ' ਲੋਪੋਕੇ, ਭਾਈ ਗਣੇਸ਼ਾ ਸਿੰਘ ਗੁਜਰਾਂਵਾਲਾ, ਭਾਈ ਬਸੰਤ ਸਿੰਘ, ਭਾਈ ਹਰਨਾਮ ਸਿੰਘ (ਸਤਿਗੁਰੂ ਰਾਮ ਸਿੰਘ ਜੀ ਦੇ ਦੋਹਤੇ, ਬੀਬੀ ਨੰਦਾਂ ਦੇ ਪੁੱਤਰ), ਭਾਈ ਗੁਰਬਖਸ਼ ਸਿੰਘ, ਭਾਈ ਨਿਰਮਲ ਸਿੰਘ (ਬੀਬੀ ਨੰਦਾਂ ਦੇ ਪੋਤਰੇ)।

ਇਸ ਤੋਂ ਬਾਅਦ ਜਿਸ ਕੀਰਤਨੀ ਜੋੜੀ ਨੇ ਸਾਰੇ ਨਾਮਧਾਰੀ ਪੰਥ ਨੂੰ ਆਪਣੇ ਕੀਰਤਨ ਨਾਲ ਕੀਲਿਆ ਉਹ ਸਨ ਸੰਤ ਦਰਸ਼ਨ ਸਿੰਘ ਤੇ ਸੰਤ ਖਜ਼ਾਨ ਸਿੰਘ। ਸੰਤ ਦਰਸ਼ਨ ਸਿੰਘ ਦੀ ਕੋਇਲ ਵਰਗੀ ਮਿੱਠੀ ਆਵਾਜ਼ ਸੀ। ਜਦੋਂ ਗਾਉਂਦੇ ਗੁਰਬਾਣੀ ਦਾ ਪ੍ਰਮਾਣ ਦਿੰਦੇ ਤਾਂ ਸਭ ਦੇ ਹਿਰਦੇ ਝਕਝੋਰ ਦਿੰਦੇ। ਨਾਲ ਹੀ ਸੰਤ ਖਜ਼ਾਨ ਸਿੰਘ ਦੀ ਤਬਲਾ ਅਤੇ ਗਾਉਣ ਦੀ ਸੰਗਤ ਦੇ ਕਿਆ ਕਹਿਣੇ। ਮੈਨੂੰ ਯਾਦ ਹੈ ਇਕ ਵਾਰ ਅੱਸੂ ਦੇ ਮੇਲੇ ਰਾਮਸਰ ਦੇ ਕੰਢੇ ਕੀਰਤਨ ਕਰਦਿਆਂ ਸੰਤ ਖਜ਼ਾਨ ਸਿੰਘ ਨੇ ਹੇ ਰੀ ਕਰਕੇ ਤਾਰ ਸਪਤਕ ਦਾ ਸਾ ਲਾਇਆ ਤਾਂ ਸੁਰ ਐਸਾ ਟਿਕਿਆ ਕਿ ਲੱਗਿਆ ਚਾਰ ਚੁਫੇਰੇ ਤੋਂ ਉਸਦੇ ਸੁਰ ਦੀ ਹੀ ਆਵਾਜ਼ ਆ ਰਹੀ ਹੈ। ਇਸ ਇਕੋ ਸੁਰ ਤੇ ਹੀ ਕਈ ਮਸਤਾਨੇ ਹੋ ਗਏ। ਇਸ ਤਰ੍ਹਾਂ ਉਸ ਕੀਰਤਨ ਵਿਚ ਹੀ ਦੋ ਵਾਰ ਹੋਇਆ। ਇਹ ਅਤਿਕਥਨੀ ਨਹੀਂ ਹੋਵੇਗੀ ਇਸ ਤਰ੍ਹਾਂ ਲਗਦਾ ਹੈ ਕਿ ਇਹ ਸਾਡੇ ਪੰਥ ਦੇ ਕੀਰਤਨ ਦੀ ਰੂਹ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹ ਆਪ ਤਿਆਰ ਕੀਤੇ ਹੋਏ ਕੀਰਤਨੀਏ ਸਨ। ਆਪ ਜੀ ਕੋਲ ਬਿਠਾਕੇ ਇਹਨਾਂ ਨੂੰ ਸਿਖਾਂਦੇ। ਸੰਤ ਖਜ਼ਾਨ ਸਿੰਘ ਦੱਸਦੇ ਹੁੰਦੇ ਸਨ ਕਿ ''ਸਤਿਗੁਰੂ ਜੀ ਮੈਨੂੰ ਆਪਣੀ ਗੋਦੀ ਵਿਚ ਬਿਠਾਕੇ ਆਪਣੇ ਕਰ ਕਮਲਾ ਤੇ ਮੇਰੇ ਕੋਲੋਂ ਤਬਲਾ ਵਜਵਾਉਂਦੇ ਤੇ ਸਿਖਾਂਦੇ ਸਨ। ਜਦੋਂ ਅਸੀਂ ਦੋਵੇਂ ਭਰਾ ਸਤਿਗੁਰੂ ਜੀ ਕੋਲ ਆਏ ਤਾਂ ਮੇਰੀ ਉਮਰ ਮਸਾਂ 7-8 ਸਾਲ ਦੀ ਸੀ।''

ਇਹੋ ਹੀ ਜੋੜੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵਿਰਸੇ ਵਿਚ ਮਿਲੀ ਸੀ। ਇਹਨਾਂ ਨੇ 60-65 ਸਾਲ ਗੁਰੂ ਘਰ ਵਿਚ ਕੀਰਤਨ ਦੀ ਡਿਊਟੀ ਨਿਭਾਈ।

ਵੈਸੇ ਭਾਈ ਭਜਨਾ ਸਿੰਘ, ਭਾਈ ਕਿਹਰ ਸਿੰਘ ਭੈਣੀ ਸਾਹਿਬੀਏ ਵੀ ਸਾਲਾਂ ਬੱਧੀ ਭੈਣੀ ਸਾਹਿਬ ਵਿਚ ਕੀਰਤਨ ਕਰਨ ਦੀ ਸੇਵਾ

ਨਿਭਾਉਂਦੇ ਰਹੇ। ਭਾਈ ਭਜਨਾ ਸਿੰਘ ਹਾਰਮੋਨੀਅਮ ਤੇ ਤਬਲੇ ਦੇ ਬਹੁਤ ਚੰਗੇ ਵਜੰਤਰੀ ਸਨ ਤੇ ਇਹਨਾਂ ਦੇ ਛੋਟੇ ਭਰਾ ਭਾਈ ਸੰਤਾ ਸਿੰਘ ਦਿਲਰੁਬਾ ਤਬਲਾ ਤੇ ਗਾਇਨ ਦੇ ਬੜੇ ਮਾਹਿਰ ਸਨ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਹੀ ਭੈਣੀ ਸਾਹਿਬ ਸੰਗੀਤ ਵਿਦਿਆਲਾ ਦੇ ਵਿਦਿਆਰਥੀ ਸਨ। ਸਤਿਗੁਰੂ ਜੀ ਸੰਤਾ ਸਿੰਘ ਬਾਰੇ ਦੱਸਦੇ ਕਿ ''ਇਹਨਾਂ ਦਾ ਸੁਰ ਗਿਆਨ ਇਸ ਤਰ੍ਹਾਂ ਦਾ ਸੀ ਕਿ ਕੋਈ ਚੀਜ਼ ਰੰਬਾ, ਥਾਲੀ, ਗਿਲਾਸ ਆਦਿ ਖੜਕਾ ਦਿੰਦੇ ਤਾਂ ਇਹ ਝੱਟ ਦੱਸ ਦਿੰਦੇ ਕਿ ਇਸਦਾ ਸੁਰ ਹਰਮੋਨੀਅਮ ਦੇ ਫਲਾਣੇ ਸੁਰ ਨਾਲ ਮਿਲਦਾ ਹੈ।''

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਈ ਬਚਨ ਯਾਦ ਆ ਰਹੇ ਹਨ। ਸਤਿਗੁਰੂ ਜੀ ਦੱਸਦੇ ਹੁੰਦੇ ਕਿ ਜਦੋਂ ਸਾਡਾ ਸੰਗੀਤ ਵਿਦਿਆਲਾ ਸ਼ੁਰੂ ਹੋਇਆ ਤਾਂ ਸਭ ਤੋਂ ਪਹਿਲਾਂ ਉਸਤਾਦ ਰਹੀਮ ਬਖਸ਼ ਸਾਡੇ ਉਸਤਾਦ ਨਿਯੁਕਤ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੌਰੇ ਤੇ ਗਏ ਛੇ ਮਹੀਨੇ ਬਾਅਦ ਵਾਪਿਸ ਆਏ। ਜਦੋਂ ਆ ਕੇ ਉਹਨਾਂ ਸਾਨੂੰ ਸੁਣਿਆ ਤਾਂ ਉਹਨਾਂ ਨੇ ਖਾਂ ਸਾਹਿਬ ਨੂੰ ਕਿਹਾ ਕਿ ਲਗਦਾ ਹੈ ਤੁਹਾਡਾ ਸਿਖਾਉਣ ਨੂੰ ਦਿਲ ਨਹੀਂ ਕਰਦਾ। ਇਸ ਤੋਂ ਬਾਅਦ ਇਹਨਾਂ ਦੇ ਪਿਤਾ ਉਸਤਾਦ ਉਧੋ ਖਾਂ ਸਾਡੇ ਸੰਗੀਤ ਦੇ ਅਧਿਆਪਕ ਬਣੇ। ਸਤਿਗੁਰੂ ਜੀ ਦੱਸਦੇ ਕਿ ਖਾਂ ਸਾਹਿਬ ਬਿਮਾਰ ਸਨ, ਇਹਨਾਂ ਨੂੰ ਅਤੀਸਾਰ (ਲੂਜ਼ ਮੋਸ਼ਨ) ਦੀ ਤਕਲੀਫ ਨੇ ਆ ਘੇਰਿਆ। ਬਹੁਤ ਇਲਾਜ ਤੋਂ ਬਾਅਦ ਵੀ ਠੀਕ ਨਹੀਂ ਸਨ ਹੋ ਰਹੇ। ਜਦੋਂ ਇਸ ਗੱਲ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਤਾ ਲੱਗਾ, ਤਾਂ ਉਹਨਾਂ ਇਹਨਾਂ ਦਾ ਭੈਣੀ ਸਾਹਿਬ ਲਿਆ ਕੇ ਇਲਾਜ ਕਰਵਾਇਆ ਤੇ ਬਿਲਕੁਲ ਤੰਦਰੁਸਤ ਹੋ ਗਏ। ਉਸ ਤੋਂ ਬਾਅਦ ਖਾਂ ਸਾਹਿਬ ਨੇ ਸਾਨੂੰ ਸਭ ਵਿਦਿਆਰਥੀਆਂ ਨੂੰ ਬੜਾ ਨਿੱਠ ਕੇ ਸਿਖਾਇਆ। ਤਲਵੰਡੀ ਘਰਾਣੇ ਦੀਆਂ ਅਨਮੋਲ ਬੰਦਸ਼ਾ ਧਰੁਪਦ, ਧਮਾਰ, ਤਰਾਨੇ, ਚਤੁਰੰਗ, ਠੁਮਰੀਆਂ ਤੇ ਅਨੇਕਾਂ ਹੋਰ ਚੀਜ਼ਾਂ ਸਿਖਾਈਆਂ। ਕਈ ਵਾਰ ਪਿਤਾ ਸਤਿਗੁਰੂ ਜੀ ਖਾਂ ਸਾਹਿਬ ਨੂੰ ਕਹਿੰਦੇ ਕਿ ਆਪ ਆਪਣੇ ਬੱਚਿਆਂ ਨੂੰ ਵੀ ਇਹ ਚੀਜ਼ਾਂ ਸਿਖਾਇਆ ਕਰੋ ਤਾਂ ਅੱਗੋਂ ਉਹ ਕਹਿੰਦੇ ਕਿ ਸੱਚੇ ਪਾਤਸ਼ਾਹ ਜੀ ਮੈਂ ਉਹਨਾਂ ਦੇ ਪਿਛੇ ਪਿਛੇ ਤਾਂ ਭੱਜ ਨਹੀਂ ਸਕਦਾ ਸੇਵਾ ਕਰਨ ਤਾਂ ਲੈ ਲੈਣ। ਇਸ ਤਰ੍ਹਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਸਹਿਪਾਠੀਆਂ ਨੂੰ ਭਾਈ ਤਾਬਾ ਜੀ, ਉਸਤਾਦ ਹਰਨਾਮ ਸਿੰਘ ਤੇ ਉਸਤਾਦ ਉਧੋ ਖਾਂ ਕੋਲੋਂ ਸੈਂਕੜਿਆਂ ਦੇ ਹਿਸਾਬ ਨਾਲ ਸ਼ਬਦ ਰੀਤਾਂ ਤੇ ਦੂਸਰੀਆਂ ਬੰਦਸ਼ਾਂ ਦਾ ਅਨਮੋਲ ਖਜ਼ਾਨਾ ਪ੍ਰਾਪਤ ਹੋਇਆ। ਭਾਈ ਨਸੀਰ ਜੀ ਨੇ ਪਖਾਵਜ ਦੇ ਨਾਲ ਨਾਲ ਕੁਝ ਗਾਇਣ ਬੰਦਿਸ਼ਾਂ ਵੀ ਸਿਖਾਈਆਂ।

ਭਾਈ ਨਸੀਰ ਤੋਂ ਮਹਾਰਾਜ ਬੀਰ ਸਿੰਘ ਜੀ ਨੇ ਪੰਜਾਬ ਘਰਾਣੇ ਦਾ ਅਮੋਲਕ ਪਖਾਵਜ ਵਾਦਨ ਗ੍ਰਹਿਣ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕੀਤੀ ਸੰਗੀਤ ਦਾ ਬੀਜ ਬੋਇਆ ਉਸਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਵੇਂ ਤਨ ਦੇਹੀ ਨਾਲ ਸਿੰਜਿਆ ਇਸ ਬਾਰੇ ਲਿਖਣਾ ਤਾਂ 'ਹਰਿ ਜਸ ਲਿਖਣ ਨਾ ਜਾਈ' ਵਾਂਗ ਹੀ ਹੈ। ਭਾਵੇਂ ਕਿਸੇ ਗੁਰੂ ਪੀਰ ਬਾਰੇ ਲਿਖਣਾ ਉਪਰ ਲਿਖੇ ਵਾਂਗੂੰ ਹੀ ਹੈ ਅਤੇ ਉਹਨਾਂ ਬਾਰੇ ਜਿੰਨੀ ਕੁ ਇਤਿਹਾਸ ਵਿਚ ਜਾਣਕਾਰੀ ਮਿਲਦੀ ਹੈ ਉਹੋ ਹੀ ਪੜ੍ਹ ਜਾਂ ਦੱਸ ਸਕਦੇ ਹਾਂ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਿਤਾਈ ਅੱਧੀ ਸਦੀ ਵਿਚ ਤੇ ਅਨੇਕ ਘਟਨਾਵਾਂ ਪ੍ਰਤੱਖ ਦੇਖਿਆਂ ਹੀ ਹਨ। ਪਤਾ ਨਹੀਂ ਲਗਦਾ ਕਿਥੋਂ ਸ਼ੁਰੂ ਕਰਾਂ।

ਸ੍ਰੀ ਸਤਿਗੁਰੂ ਜੀ ਸੰਗੀਤ ਨਾਲ ਇਤਨੇ ਜੁੜੇ ਹੋਏ ਸਨ ਕਿ ਭਾਵੇਂ ਆਪ ਜੀ ਨੇ ਆਪਣੇ ਆਪ ਨੂੰ ਜਦੋਂ ਬਚਨ ਕਰਨ ਤੋਂ ਸੰਕੋਚਿਆ ਹੋਇਆ ਸੀ ਪਰ ਜਦੋਂ ਆਪ ਜੀ ਪਾਸ ਬੈਠ ਕੇ ਬਲਵੰਤ ਸਿੰਘ ਕੋਈ ਬੰਦਸ਼ ਜਾਂ ਸ਼ਬਦ ਗਾਇਨ ਕਰਦਾ ਤਾਂ ਆਪ ਜੀ ਤਾਲਬਧ ਉਸ ਚੀਜ਼ ਨੂੰ ਗਾ ਦਿੰਦੇ। ਬਲਵੰਤ ਸਿੰਘ ਕਹਿੰਦਾ ਹੈ ਜੇ ਮੈਂ ਕਿਸੇ ਬੰਦਸ਼ ਦੀ ਤੁਕ ਭੁਲ ਜਾਵਾਂ ਤਾਂ ਸਤਿਗੁਰੂ ਜੀ ਉਸ ਨੂੰ ਪੂਰਾ ਕਰ ਦਿੰਦੇ।

ਗੁਰਗੱਦੀ ਤੇ ਸੁਭਾਏਮਾਨ ਹੋਣ ਤੋਂ ਬਾਅਦ ਸਤਿਗੁਰੂ ਜੀ ਨੇ ਸੰਗੀਤ ਵੱਲ ਉਚੇਚਾ ਧਿਆਨ ਦਿੱਤਾ। ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਜੀਵਨ ਨਗਰ ਵਿਚ ਆਪ ਜੀ ਨੇ ਸਭ ਤੋਂ ਪਹਿਲਾਂ ਆਪਣੇ ਸਹਿਪਾਠੀ ਉਸਤਾਦ ਤਾਰਾ ਸਿੰਘ ਦਿਲਰੁਬਾ ਵਾਦਕ ਨੂੰ ਸੰਗੀਤ ਅਧਿਆਪਕ ਨਿਯੁਕਤ ਕੀਤਾ ਤੇ ਇਕ ਹੋਰ ਸਹਿਪਾਠੀ ਸੇਠ ਹਜ਼ੂਰ ਸਿੰਘ ਚੰਦ੍ਰਹਾਂਸ ਵੀ ਗੁਰਬਾਣੀ ਦੀਆਂ ਪੁਰਾਤਨ ਰੀਤਾਂ ਸਿਖਾਉਂਦੇ ਸਨ। ਮਹਾਰਾਜ ਬੀਰ ਸਿੰਘ ਜੀ ਵੀ ਜਦੋਂ ਵਕਤ ਮਿਲਦਾ ਸੰਗੀਤ ਅਤੇ ਪਖਾਵਜ ਸਿਖਾਉਣ ਦੀ ਕਿਰਪਾ ਕਰਦੇ ਸਨ।

ਸੰਨ 1960-61 ਦੌਰਾਨ ਸਤਿਗੁਰੂ ਜੀ ਨੇ ਪੰਡਤ ਮਹਾਦੇਵ ਪ੍ਰਸਾਦ (ਕੱਥਕ) ਉਨ੍ਹਾਂ ਦੇ ਪੁੱਤਰ ਸ੍ਰੀ ਕੇ. ਮਹਾਵੀਰ ਤੇ ਉਸਤਾਦ ਨਿਹਾਲ ਸਿੰਘ ਪਖਾਵਜੀ ਨੂੰ ਸ੍ਰੀ ਜੀਵਨ ਨਗਰ ਲੈ ਆਂਦਾ। ਪੰਡਤ ਜੀ ਧਰੁਪਦ, ਧਮਾਰ, ਠੁਮਰੀ ਆਦਿ ਦੇ ਮੰਨੇ ਪ੍ਰਮੰਨੇ ਗਾਇਕ ਸਨ। ਉਸਤਾਦ ਨਿਹਾਲ ਸਿੰਘ ਪੰਜਾਬ ਘਰਾਣੇ ਦੇ ਪਖਾਵਜੀ ਭਾਈ ਨਸੀਰ ਜੀ ਦੇ ਸ਼ਗਿਰਦ ਸਨ ਤੇ ਉਸਤਾਦ ਕਾਦਰ ਬਖਸ਼ ਜੀ ਤੋਂ ਵੀ ਇਹਨਾਂ ਤਾਲੀਮ ਲਈ ਸੀ। ਸਤਿਗੁਰੂ ਜੀ ਜਦੋਂ ਵੀ ਦੌਰਿਆਂ ਤੋਂ ਵਾਪਿਸ ਆਉਂਦੇ ਸੰਗੀਤ ਦੀਆਂ ਬੈਠਕਾਂ ਕਰਦੇ। ਫਿਰ ਸਤਿਗੁਰੂ ਜੀ ਆਪ ਇਹਨਾਂ (ਪੰਡਤ ਜੀ) ਪਾਸੋਂ ਕੁਝ ਠੁਮਰੀਆਂ ਤੇ ਹੋਰ ਚੀਜ਼ਾਂ ਸਿੱਖੀਆਂ। ਸਤਿਗੁਰੂ ਜੀ ਇਹਨਾਂ ਠੁਮਰੀਆਂ ਨੂੰ ਬੜੇ ਭਾਵ ਪੂਰਤ ਹੋ ਕੇ ਗਾਉਂਦੇ। ਵੈਸੇ ਸਤਿਗੁਰੂ ਜੀ ਦਾ ਸਾਰਾ ਗਾਉਣਾ ਹੀ ਭਾਵ ਪੂਰਨ ਹੈ ਤੇ ਸੁਣਦਿਆਂ ਹੀ ਬਣਦਾ। ਅਸੀਂ ਸਾਰੇ ਸੰਗੀਤਾਰਥੀ ਇਹਨਾਂ ਸਭ ਉਸਤਾਦਾਂ ਕੋਲੋਂ 1966 ਤੱਕ ਸਿੱਖਦੇ ਰਹੇ।

1966 ਵਿਚ ਪੰਡਿਤ ਜੀ ਬੰਬਈ ਜਾ ਕੇ ਸਵਰਗਵਾਸ ਹੋ ਗਏ ਸਨ। ਇਥੇ ਹੀ ਜੀਵਨ ਨਗਰ ਸੰਗੀਤ ਵਿਦਿਆਲਾ ਨੂੰ ਵਿਸ਼ਰਾਮ ਚਿੰਨ੍ਹ ਲੱਗ ਗਿਆ। 20-30 ਵਿਦਿਆਰਥੀਆਂ ਵਿਚੋਂ ਤਿੰਨ ਜਣੇ ਮੈਂ (ਹਰਭਜਨ ਸਿੰਘ), ਗੁਰਦੇਵ ਸਿੰਘ ਤੇ ਸੁਰਜੀਤ ਸਿੰਘ ਮੱਤੂ ਸੰਗੀਤ ਮਾਰਗ ਦੇ ਪਾਂਧੀ ਬਣੇ। ਮੇਰੇ ਅਤੇ ਮੱਤੂ ਤੋਂ ਦੋ ਸਾਲ ਪਹਿਲਾਂ ਗੁਰਦੇਵ ਸਿੰਘ ਨੂੰ ਸਤਿਗੁਰੂ ਜੀ ਨੇ ਦਿੱਲੀ ਭੇਜ ਦਿੱਤਾ। ਉਥੇ ਇਹ ਉਸਤਾਦ ਪਿਆਰਾ ਸਿੰਘ ਤੋਂ ਤਾਰ-ਸ਼ਹਿਨਾਈ ਸਿਖਦਾ ਰਿਹਾ ਤੇ ਬਾਅਦ ਵਿਚ ਇਹ ਉਸਤਾਦ ਅਮਜ਼ਦ ਅਲੀ ਖਾਂ ਸਾਹਿਬ ਦਾ ਸ਼ਿਸ਼ ਹੋ ਕੇ ਸਰੋਦ ਸਿਖਨ ਲੱਗ ਪਿਆ। ਮੇਰਾ ਤੇ ਸੁਰਜੀਤ ਮੱਤੂ ਦਾ ਦਿੱਲੀ ਲਈ ਪ੍ਰਸਥਾਨ 1968 ਵਿਚ ਹੋਇਆ, ਜਿਥੇ ਮੈਂ ਉਸਤਾਦ ਅਮਜਦ ਅਲੀ ਖਾਂ ਕੋਲੋਂ ਸਿਤਾਰ ਦੀ ਸਿਖਿਆ ਲੈਣ ਲਗਾ ਤੇ ਸੁਰਜੀਤ ਪੰਡਤ ਪ੍ਰੇਮ ਵੱਲਭ ਜੀ ਕੋਲੋਂ ਤਬਲਾ ਸਿੱਖਣ ਲੱਗ ਪਿਆ। ਸੁਰਜੀਤ ਪਹਿਲਾਂ ਤੋਂ ਹੀ ਤਬਲਾ ਵਾਦਕ ਸੀ। ਇਹ ਉਸਤਾਦ ਨਿਹਾਲ ਸਿੰਘ ਦਾ ਚੇਲਾ ਸੀ ਤੇ ਮੱਤੂ ਇਸ ਦਾ ਉਪਨਾਮ ਸੀ ਜਿਹੜਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਂਗਰੀ ਸੰਤ ਰਤਨ ਸਿੰਘ ਨੇ ਰਬਾਬੀ ਭਾਈ ਮੱਤੂ ਜੋੜੀ ਵਾਦਕ ਦੇ ਨਾਮ ਤੇ ਰੱਖਿਆ ਸੀ। ਇਸ ਤੇ ਮੈਨੂੰ ਇਕ ਹੋਰ ਗੱਲ ਯਾਦ ਆ ਗਈ ਹੈ। ਜੀਵਨ ਨਗਰ ਸਾਡੀ ਸੰਗੀਤ ਸਿਖਿਆ ਦੌਰਾਨ ਪਾਕਿਸਤਾਨ ਤੋਂ ਭਾਈ ਸੰਦਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਮਹਾਰਾਜ ਬੀਰ ਸਿੰਘ ਜੀ ਨੇ ਸਾਨੂੰ ਸਭ ਨੂੰ ਮੂੰਹ ਕੀਤਾ ਸੁਰਜੀਤ ਨੂੰ ਮੱਤੂ ਨਾ ਆਖਿਆ ਜੇ ਕਿਉਂਕਿ ਮੱਤੂ ਭਾਈ ਸੰਦਲ ਦਾ ਤਾਇਆ ਸੀ, ਕਿਧਰੇ ਉਹ ਗੁੱਸਾ ਹੀ ਨਾ ਕਰ ਬੈਠੇ ਪਰ ਮੂੰਹ ਚੜ੍ਹਿਆ ਹੋਇਆ ਨਾਂ ਕਦੋਂ ਵਿਸਰਦਾ ਹੈ। ਇਕ

ਦਿਨ ਕਿਸੇ ਦੇ ਮੱਤੂ ਵਾਜ ਮਾਰਨ ਤੇ ਭਾਈ ਸੰਦਲ ਹੈਰਾਨ ਤੇ ਖੁਸ਼ ਹੋ ਕੇ ਕਹਿਣ ਲੱਗਾ ਫੇਰ ਤੇ ਇਹ ਸਾਡੇ ਤਾਇਆ ਜੀ ਹੋਏ।

1974 ਵਿੱਚ ਮੱਤੂ ਸਤਿਗੁਰੂ ਜੀ ਨਾਲ ਇੰਗਲੈਂਡ ਦੌਰੇ ਤੇ ਗਿਆ। ਵਿਆਹ ਕਰਵਾ ਕੇ ਉਥੋਂ ਦਾ ਹੀ ਹੋ ਕੇ ਰਹਿ ਗਿਆ। ਬਾਕੀਂ ਬਚੇ ਅਸੀਂ ਦੋਂ ਜਣੇ ਮੈਂ ਤੇ ਗੁਰਦੇਵ। 1975 ਵਿਚ ਸਤਿਗੁਰੂ ਜੀ ਨੇ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ (ਦਿੱਲੀ) ਵਿਖੇ ਸੰਗੀਤ ਵਿਦਿਆਲਾ ਖੋਲ੍ਹਿਆ। ਮੈਨੂੰ ਗਾਇਨ ਸਿਤਾਰ ਤੇ ਥੋੜ੍ਹਾ ਤਬਲਾ ਤੇ ਗੁਰਦੇਵ ਨੂੰ ਦਿਲਰੁਬਾ ਸਿਖਾਉਣ ਲਈ ਲਾਇਆ। ਉਸਤਾਦ ਪਿਆਰਾ ਸਿੰਘ (ਤਾਰ ਸ਼ਹਿਨਾਈ ਵਾਦਕ) ਨੂੰ ਇਸ ਦਾ ਨਿਗਰਾਨ ਬਣਾਇਆ ਗਿਆ। ਇਹ ਵਿਦਿਆਲਾ ਇਕ ਸਾਲ ਹੀ ਚੱਲਿਆ ਪਰ ਇਸ ਦੀ ਉਪਲਬਧੀ ਇਹ ਰਹੀ ਕਿ ਇਸਦਾ ਇਕ ਵਿਦਿਆਰਥੀ ਗੁਰਦੇਵ ਦਾ ਸ਼ਿਸ਼ ਅੱਛਾ ਦਿਲਰੁਬਾ ਵਾਦਕ ਬਣ ਗਿਆ ਜਿਸਨੂੰ ਸਤਿਗੁਰੂ ਜੀ ਨੇ ਖੁਸ਼ ਹੋ ਕੇ ਪੰਡਤ ਰਾਮ ਨਰਾਇਣ ਜੀ ਕੋਲ ਬੰਬਈ ਸਾਰੰਗੀ ਸਿੱਖਣ ਭੇਜ ਦਿਤਾ। ਇਹ ਅੱਜ ਦਾ ਸਥਾਪਿਤ ਕਲਾਕਾਰ ਤੇ ਸ਼ਿਖਸ਼ਕ ਸੁਰਜੀਤ ਸਿੰਘ ਹੈ।

ਸੰਨ 1976 ਵਿਚ ਸਤਿਗੁਰੂ ਜੀ ਨੇ ਉਸਤਾਦ ਮਹਿੰਦਰ ਸਿੰਘ ਠੁਮਰੀ ਗਾਇਕ (ਅੰਮ੍ਰਿਤਸਰ) ਨੂੰ ਤੇ ਮੈਨੂੰ ਸ੍ਰੀ ਭੈਣੀ ਸਾਹਿਬ ਸੱਦ ਲਿਆ, ਜਿਥੇ ਪਹਿਲਾਂ ਗੁਰਮੀਤ ਰਤਨ ਰਾਗ ਸਿਖਾ ਰਹੇ ਸਨ ਤੇ ਉਹ ਕਿਸੇ ਹੋਰ ਜਗਾ ਨੌਂਕਰੀ ਤੇ ਚਲੇ ਗਏ ਸਨ, ਨਾਲੇ ਪੁਰਾਤਨ ਟਕਸਾਲੀ ਰੀਤਾਂ ਦੀ ਲੋੜ ਸੀ ਜੋ ਜੀਵਨ ਨਗਰ ਰਹਿੰਦਿਆਂ ਗੁਰੂ ਕਿਰਪਾ ਨਾਲ ਮੈਂ ਸਿਖੀਆਂ ਸਨ। ਉਸਤਾਦ ਨਿਹਾਲ ਸਿੰਘ ਨੂੰ ਵੀ ਬੁਲਾਇਆ ਗਿਆ।

ਨਾਮੀ ਕੀਰਤਨੀਏ ਸੰਤ ਹਰਬੰਸ ਸਿੰਘ ਘੁੱਲਾ, ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਰਸ਼ਪਾਲ ਸਿੰਘ ਸੇਵਕ, ਦੀਦਾਰ ਸਿੰਘ ਸੇਵਕ, ਅਰਵਿੰਦਰ ਸਿੰਘ ਗਾਇਕ ਬੰਬਈ, ਉਸਦਾ ਭਰਾ ਸੁਰਿੰਦਰ ਸਿੰਘ ਇਸੇ ਦੌਰ ਦੀ ਉਪਜ ਹਨ। ਇਹਨਾਂ ਦੋਹਾਂ ਭਰਾਵਾਂ ਨੂੰ ਬਾਅਦ ਵਿਚ ਸਤਿਗੁਰੂ ਜੀ ਨੇ ਪੰਡਤ ਰਾਮ ਨਰਾਇਣ ਕੋਲ ਗਾਇਨ ਤੇ ਉਸਤਾਦ ਅੱਲਾਰੱਖਾ ਖਾਂ ਸਾਹਿਬ ਕੋਲ ਤਬਲਾ ਸਿਖਣ ਲਈ ਭੇਜ ਦਿੱਤਾ।

ਉਸਤਾਦ ਨਿਹਾਲ ਸਿੰਘ ਤੋਂ ਪਖਾਵਜ ਦੇ ਸਿਖਿਆਰਥੀਆਂ ਦੇ ਨਾਮ ਇਸ ਤਰ੍ਹਾ ਹਨ:

ਸੁਖਵਿੰਦਰ ਸਿੰਘ ਪਿੰਕੀ, ਸੁਖਦੇਵ ਸਿੰਘ ਸੁੱਖੀ, ਸ਼ੇਰ ਸਿੰਘ, ਹਰਜਿੰਦਰ ਸਿੰਘ (ਸੰਤੂਰ) ਆਦਿ। ਜਦੋਂ ਵਿਦਿਆਰਥੀ ਸਿਖ ਕੇ ਕੁਝ ਤਿਆਰ ਹੋ ਜਾਂਦੇ ਤਾਂ ਸਤਿਗੁਰੂ ਜੀ ਉਹਨਾਂ 'ਚੋਂ ਕੁਝ ਨੂੰ ਹਿੰਦੁਸਤਾਨ ਦੇ ਨਾਮੀ ਉਸਤਾਦਾਂ ਕੋਲ ਉਚੇਰੀ ਵਿਦਿਆ ਲਈ ਭੇਜ ਦਿੰਦੇ ਜਿਵੇਂ ਕਿ ਮੋਹਨਸਿੰਘ, ਸੁਖਦੇਵ ਸਿੰਘ ਨੂੰ ਪੰਡਤ ਰਾਜਨ ਸਾਜਨ ਮਿਸ਼ਰਾ ਕੋਲ ਗਾਇਨ ਲਈ ਦਿੱਲੀ, ਬਲਜੀਤ ਸਿੰਘ ਤੇ ਹਰਬੰਸ ਸਿੰਘ ਨੂੰ ਤਾਰ ਸ਼ਹਿਨਾਈ ਲਈ ਉਸਤਾਦ ਪਿਆਰਾ ਸਿੰਘ ਕੋਲ, ਸੁਖਵਿੰਦਰ ਸਿੰਘ ਪਿੰਕੀ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ (ਸ਼ਿਸ਼ ਪੰਡਤ ਰਮਾਂਕਾਂਤ ਜਲੰਧਰ) ਨੂੰ ਬਨਾਰਸ ਪੰਡਤ ਕਿਸ਼ਨ ਮਹਾਰਾਜ ਜੀ ਪਾਸ। ਸੁਖਦੇਵ ਸਿੰਘ ਸੁੱਖੀ ਨੂੰ ਪੰਡਤ ਦੁਰਗਾ ਲਾਲ (ਪ੍ਰਸਿੱਧ ਕੱਥਕ ਨ੍ਰਿਤਕਾਰ ਤੇ ਪਖਾਵਜ ਵਾਦਕ) ਕੋਲ ਦਿੱਲੀ, ਹਰਜਿੰਦਰ ਸਿੰਘ ਤੇ ਕਿਰਨਪਾਲ ਸਿੰਘ (ਯੂ.ਕੇ.) ਨੂੰ ਪੰਡਤ ਸ਼ਿਵ ਕੁਮਾਰ ਸ਼ਰਮਾ ਕੋਲ ਸੰਤੂਰ ਸਿੱਖਣ ਲਈ ਬੰਬਈ। ਧਰਮਵੀਰ ਸਿੰਘ ਨੂੰ ਉਸਤਾਦ ਵਲਾਇਤ ਖਾਂ ਪਾਸ ਸਿਤਾਰ ਲਈ ਸਤਪਾਲ ਸਿੰਘ ਜੰਮੂ ਨੂੰ ਪੰਡਤ ਹਰੀ ਪ੍ਰਸਾਦ ਚੌਰਸੀਆ ਕੋਲ ਬੰਸਰੀ ਲਈ ਤੇ ਚਰਨ ਸਿੰਘ ਜੰਮੂ ਨੂੰ ਉਸਤਾਦ ਇਮਰਤ ਖਾਂ ਕੋਲ ਸਿਤਾਰ ਸਿੱਖਣ ਲਈ ਭੇਜਿਆ। ਹਰਪਾਲ ਸਿੰਘ ਭੱਲੀ ਨੂੰ ਪੰਡਤ ਕਿਸ਼ਨ ਮਹਾਰਾਜ ਕੋਲ ਤਬਲਾ ਸਿਖਣ ਲਈ ਬਨਾਰਸ ਭੇਜਿਆ।

ਨਾਮਧਾਰੀ ਬੱਚਿਆਂ ਤੋਂ ਬਿਨਾਂ ਹੋਰ ਵੀ ਜਿਸਨੇ ਸਤਿਗੁਰੂ ਜੀ ਪਾਸ ਸੰਗੀਤ ਸਿਖਣ ਲਈ ਅਰਜ਼ ਕੀਤੀ ਤੇ ਜਿਥੇ ਵੀ ਉਹਨਾਂ ਚਾਹਿਆ ਉਥੇ ਆਪਣੇ ਖਰਚੇ ਤੇ ਭੇਜ ਦਿੱਤਾ। ਜਿਹਨਾਂ ਵਿਚ ਤਰਸੇਮ ਸਿੰਘ, ਕੁਲਵਿੰਦਰ ਸਿੰਘ, ਜਤਿੰਦਰਪਾਲ ਸਿੰਘ ਚਿੰਤਾ ਉਸਤਾਦ ਅੱਲਾ ਰੱਖਾ ਖਾਂ ਪਾਸੋਂ ਤਬਲਾ ਅਤੇ ਪਖਾਵਜ ਸਿਖਣ ਲਈ ਬੰਬਈ ਭੇਜਿਆ। ਉਪਰੋਕਤ ਸਾਰੇ ਹੀ ਕਲਾਕਾਰ ਆਪਣੀ ਆਪਣੀ ਜਗਾ ਮਸ਼ਹੂਰ ਹਨ ਪਰ ਸੁਖਵਿੰਦਰ ਸਿੰਘ ਪਿੰਕੀ ਦਾ ਨਾਮ ਸੰਸਾਰ ਭਰ ਵਿਚ ਰੌਸ਼ਨ ਹੋਇਆ ਹੈ। ਇਹ ਜੋੜੀ (ਪਖਾਵਜ ਪੰਜਾਬ ਅੰਗ) ਤੇ ਤਬਲਾ (ਬਨਾਰਸ ਬਾਜ) ਦੋਹਾਂ ਨੂੰ ਪੂਰੇ ਅਧਿਕਾਰ ਨਾਲ ਵਜਾਉਂਦਾ ਹੈ ਤੇ ਅਮਰੀਕਾ ਦਾ ਵਕਾਰੀ ਗਰੈਮੀ ਅਵਾਰਡ ਇਸਨੇ ਯੁਗਲ ਤੌਰ ਤੇ ਜਿੱਤਿਆ ਹੈ।

ਮੈਂ ਭੈਣੀ ਸਾਹਿਬ 1984 ਤੱਕ ਸਿਖਾਂਦਾ ਰਿਹਾ। ਉਸ ਤੋਂ ਬਾਅਦ ਸਤਿਗੁਰੂ ਜੀ ਦੇ ਹੁਕਮ ਅਨੁਸਾਰ 5-6 ਸਾਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ, ਬੈਂਕਾਕ 5 ਮਹੀਨੇ ਤੇ ਇੰਗਲੈਂਡ ਕੁਝ ਵਕਤ ਲਈ ਸੰਗੀਤ ਸਿਖਾਂਦਾ ਰਿਹਾ।

ਭੈਣੀ ਸਾਹਿਬ ਇਸ ਤੋਂ ਅਗਲੇ ਪੂਰ ਨੂੰ ਬੀਬੀ ਨਰਿੰਦਰ ਕੌਰ (ਨੈਰੋਬੀ) ਤੇ ਬਲਜੀਤ ਸਿੰਘ ਸੰਗੀਤ ਵਿਦਿਆ ਦੇਂਦੇ ਰਹੇ। ਬਲਜੀਤ ਸਿੰਘ ਥੋੜੇ ਸਮੇਂ ਬਾਅਦ ਦਿੱਲੀ ਦਾ ਨਿਵਾਸੀ ਬਣ ਗਿਆ। ਪਰ ਬੀਬੀ ਜੀ 25-26 ਸਾਲ ਇਕ ਟਕ ਸੰਗੀਤ ਸਿਖਾਂਦੇ ਰਹੇ। ਇਨ੍ਹਾ ਦੇ ਬੇਟੇ ਅੰਮ੍ਰਿਤਪਾਲ ਸਿੰਘ (ਅਮਰੀਕਾ), ਹਰਪਾਲ ਸਿੰਘ ਭੱਲੀ (ਕੈਨੇਡਾ) ਗਾਇਨ ਤੇ ਤਬਲੇ ਦੇ ਚੰਗੇ ਜਾਣਕਾਰ ਬਣੇ। ਇਹ ਦੋਵੇਂ ਅੱਗੇ ਆਪਣੇ ਬੱਚਿਆਂ ਵਿਚ ਵੀ ਇਸ ਵਿਦਿਆ ਦਾ ਸੰਚਾਰ ਕਰ ਰਹੇ ਹਨ।

ਸ੍ਰੀ ਭੈਣੀ ਸਾਹਿਬ 1994 ਤੋਂ ਮੈਨੂੰ ਸੰਗੀਤ ਅਧਿਆਪਨ ਲਈ ਦੁਬਾਰਾ ਹੁਕਮ ਲੱਗਾ। ਸੁਰਜੀਤ ਸਿੰਘ ਦਿਲਰੁਬਾ, ਸਾਰੰਗੀ ਤੇ ਸ੍ਰੀ ਰਾਜੇਸ਼ ਮਾਲਵੀਆ (ਸ਼ਿਸ਼ ਉਸਤਾਦ ਅੱਲਾ ਰੱਖਾ) ਤਬਲਾ ਮੇਰੇ ਤੋਂ ਦੋ ਸਾਲ ਪਹਿਲਾਂ ਹੀ ਉਥੇ ਸਿਖਾ ਰਹੇ ਸਨ। ਜਲੰਧਰ ਤੋਂ ਹਰ ਹਫਤੇ ਸ੍ਰੀ ਵਰਿੰਦਰ ਕੁਮਾਰ ਸਿਤਾਰ ਤੇ ਸਰੋਦ, ਪੰਡਤ ਰਮਾਕਾਂਤ ਤਬਲਾ ਸਿਖਾਉਣ ਵੀ ਆਉਂਦੇ ਸਨ। ਸਤਿਗੁਰੂ ਜੀ ਆਪ ਵੀ ਜਦੋਂ ਭੈਣੀ ਸਾਹਿਬ ਹੁੰਦੇ ਰੋਜ਼ ਬੱਚਿਆਂ ਨੂੰ ਲੈ ਕੇ ਬੈਠਦੇ। ਮੋਹਣ ਸਿੰਘ ਤੇ ਸੁਖਦੇਵ ਸਿੰਘ ਦਿੱਲੀ ਤੋਂ ਭੈਣੀ ਸਾਹਿਬ ਪੱਕੇ ਤੌਰ ਤੇ ਬੁਲਾ ਲਏ ਗਏ। ਬਨਾਰਸ ਤੋਂ ਪੰਡਤ ਪ੍ਰਭੂ ਸਹਾਇ ਨੂੰ ਵੀ ਸਾਰੰਗੀ ਸਿਖਾਉਣ ਲਈ ਲਿਆਂਦਾ। ਮੇਰੇ ਕਹਿਣ ਦਾ ਮਤਲਬ ਕਿ ਬੀਬੀ ਜੀ ਸਮੇਤ ਅੱਠ ਅਧਿਆਪਕ ਸੰਗੀਤ ਦੀ ਤਾਲੀਮ ਦੇ ਰਹੇ ਸਨ। ਸਭਨਹ ਕੇ ਸਿਰਮੌਰ ਸਤਿਗੁਰੂ ਜੀ ਆਪ ਤਾਂ ਕਿਰਪਾ ਕਰਦੇ ਹੀ ਸਨ, ਹੁਣ ਇਸ ਦੀ ਲਿਸਟ ਲੰਮੀ ਹੈ-ਬਲਵੰਤ ਸਿੰਘ, ਗੁਰਦਿਤ ਸਿੰਘ, ਹਰਜਿੰਦਰ ਸਿੰਘ (ਗਾਇਨ, ਸਰੋਦ ਤੇ ਰਬਾਬ), ਕੁਲਬੀਰ ਸਿੰਘ, ਗੁਰਪ੍ਰੀਤ ਸਿੰਘ (ਗੋਪੀ), ਗੁਰਪ੍ਰੀਤ ਸਿੰਘ ਪੀਤੂ, ਗੁਰਲਾਲ ਸਿੰਘ (ਗਾਇਨ ਤੇ ਤਬਲਾ), ਤਰਲੋਚਨ ਸਿੰਘ ਲਾਲੀ, ਸੁੱਚਾ ਸਿੰਘ, ਰਣਬੀਰ ਸਿੰਘ (ਗਾਇਨ, ਦਿਲਰੁਬਾ, ਸਾਰੰਗੀ), ਹੋਰ ਬਹੁਤ ਸਾਰੇ ਬੱਚੇ ਜਿਨ੍ਹਾਂ ਦੇ ਨਾਮ ਯਾਦ ਨਹੀਂ ਆ ਰਹੇ। ਤਬਲਾ ਸਿਖਿਆਰਥੀ ਸਨ ਜਰਨੈਲ ਸਿੰਘ ਜੱਸ, ਗੁਰਚਰਨ ਸਿੰਘ, ਅਜੈਪਾਲ ਸਿੰਘ ਆਦਿ। ਸਿਤਾਰ ਵਾਲੇ ਸਨ ਗੁਰਦਿਆਲ ਸਿੰਘ ਲਾਲੀ, ਅਮਰੀਕ ਸਿੰਘ ਤੇ ਗੁਰਮੁਖ ਸਿੰਘ, ਸਾਰੰਗੀ ਵੀ ਕਾਫੀ ਜਣੇ ਸਿਖ ਰਹੇ ਹਨ ਨਾਮ ਯਾਦ ਨਹੀਂ। ਕੁੜੀਆਂ ਵਿਚ ਸ਼ੰਮੀ, ਗੁਰਮੀਤ, ਗੁਰਦਰਸ਼ਨ, ਬਾਵੋ, ਰਣਜੀਤ ਤੇ ਹੋਰ ਬਹੁਤ ਸਾਰੀਆਂ।

ਦੋਵੇਂ ਠਾਕਰ ਜੀ ਵੀ ਸਾਡੇ ਦੌਰ ਦੇ ਸੰਗੀਤ ਸਿਖਿਆਰਥੀ ਰਹੇ ਹਨ। ਇਹ ਸੰਗੀਤ ਦੇ ਅੱਛੇ ਜਾਣਕਾਰ ਹਨ। ਛੋਟੇ ਠਾਕੁਰ ਉਦੈ ਸਿੰਘ ਜੀ (ਵਰਤਮਾਨ ਸਤਿਗੁਰੂ ਜੀ) ਤਾਂ

ਦਿਲਰੁਬਾ, ਤਾਰ ਸ਼ਹਿਨਾਈ ਦੇ ਅੱਛੇ ਵਾਦਕ ਹਨ। ਇਹ ਉਸਤਾਦ ਪਿਆਰਾ ਸਿੰਘ ਤੋਂ ਸਿੱਖੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਠਾਕੁਰ ਉਦੇ ਸਿੰਘ ਜੀ (ਵਰਤਮਾਨ ਸਤਿਗੁਰੂ ਜੀ) ਨੇ ਮੇਰੇ ਤੋਂ ਗਾਇਨ ਦੀ ਸਿਖਿਆ ਲਈ। ਸੰਤ ਜਗਤਾਰ ਸਿੰਘ-ਬੀਬਾ ਜੀ ਦੇ ਪੁੱਤਰ ਸੰਤ ਜੈ ਸਿੰਘ ਸੰਤੂਰ ਵਾਦਕ ਹਨ, ਇਹ ਹਰਜਿੰਦਰ ਸਿੰਘ ਦੇ ਚੇਲੇ ਹਨ। ਇਕ ਮਹਿਲ ਸਿੰਘ ਤਾਰ ਸ਼ਹਿਨਾਈ ਵਾਦਕ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਸੰਗੀਤ ਸਿਖਿਆਰਥੀਆਂ ਨੂੰ ਸੁਣਨ ਦਾ ਕਿੰਨਾ ਚਾਅ ਰਹਿੰਦਾ। ਜਦੋਂ ਦਿੱਲੀ ਸੰਗੀਤ ਵਿਦਿਆਲਾ ਸ਼ੁਰੂ ਕੀਤਾ ਤਾਂ ਸ਼ਾਇਦ ਮਹੀਨੇ ਕੁ ਬਾਅਦ ਇਕ ਦਿਨ ਕਲਾਸ ਵਿਚ ਆ ਗਏ ਤੇ ਕਹਿਣ ਲੱਗੇ ਸੁਣਾਓ, ਬੱਚੇ ਕੀ ਕੁਝ ਸਿੱਖੇ ਹਨ। ਮੈਂ ਅਰਜ਼ ਕੀਤੀ ਕਿ ਅਜੇ ਤੇ ਸਾ ਰੇ ਗਾ ਮਾ ਹੀ ਕਰਦੇ ਹਨ ਤਾਂ ਹੱਸਕੇ ਫੁਰਮਾਇਆ ਅੱਛਾ ਅਜੇ ਇਹ ਸਾਰੇ ਗਾਮੇ ਹੀ ਹਨ।

ਭੈਣੀ ਸਾਹਿਬ ਦਾ ਸੰਗੀਤ ਵਿਦਿਆਲਾ ਨਿਰੰਤਰ ਉਸੇ ਤਰ੍ਹਾਂ ਚੱਲ ਰਿਹਾ ਹੈ ਤੇ ਬਹੁਤ ਸਾਰੇ ਬੱਚੇ ਬੱਚੀਆਂ ਗਾਇਨ ਤੇ ਵਾਦਨ ਦੀ ਸਿਖਿਆ ਲੈ ਰਹੇ ਹਨ। ਬਲਵੰਤ ਸਿੰਘ, ਰਾਜੇਸ਼ ਮਾਲਵੀਆ ਤੇ ਹਰਪ੍ਰੀਤ ਸਿੰਘ ਸੋਨੂੰ ਇਸ ਸੰਗੀਤ ਰਥ ਦੇ ਵਾਹਕ ਹਨ। ਸਤਿਗੁਰੂ ਜੀ ਦੀ ਕਿਰਪਾ ਸਦਕਾ ਅੱਜ ਸਾਰੇ ਸੰਸਾਰ ਵਿਚ ਜਿਥੇ ਵੀ ਨਾਮਧਾਰੀ ਹਨ ਉਹ ਆਪਣੇ ਆਪਣੇ ਵਸੀਲਿਆਂ ਨਾਲ ਆਪਣੇ ਬੱਚਿਆਂ ਨੂੰ ਬੜੇ ਉਤਸ਼ਾਹ ਨਾਲ ਸੰਗੀਤ ਕੀਰਤਨ ਸਿਖਾ ਰਹੇ ਹਨ। ਉਹਨਾਂ ਬਾਰੇ ਕਦੀ ਅਲੱਗ ਤੋਂ ਲਿਖਿਆ ਜਾਏਗਾ।

ਆਖਿਰ ਤੇ ਮੈਨੂੰ ਆਪਣੇ ਸਾਰੇ ਸਹਿਪਾਠੀ ਯਾਦ ਆ ਰਹੇ ਹਨ। ਪਤਾ ਨਹੀਂ ਬਾਕੀਆਂ ਨੂੰ ਸੰਗੀਤ ਦਾ ਰਸ ਹੈ ਕਿ ਨਹੀਂ ਪਰ ਚੇਤੇ ਵਿੱਚ ਤਿੰਨ ਲੋਗ ਹੈਨ ਜੋ ਸੰਗੀਤ ਨਾਲ ਜੁੜੇ ਹੋਏ ਹਨ। ਇਕ ਗੁਰਦੇਵ ਕੋਇਲ (ਜਲੰਧਰ) ਜਿਸਦਾ ਮੁਹਾਰ ਲੋਕ ਸੰਗੀਤ ਵੱਲ ਮੁੜ ਗਿਆ, ਪਰ ਇਹ ਰਾਗਦਾਰੀ ਵੀ ਜਾਣਦਾ ਹੈ। ਦੂਸਰਾ ਮੇਰਾ ਛੋਟਾ ਵੀਰ ਮਨਜੀਤ ਸਿੰਘ ਹੈ। ਇਹ ਬਿਲਡਿੰਗ ਤੇ ਲੱਕੜੀ ਦੇ ਕੰਮ ਦਾ ਠੇਕੇਦਾਰ ਹੈ ਪਰ ਅੱਜ ਇਹ ਦਿੱਲੀ ਦਾ ਪ੍ਰਸਿੱਧ ਰਾਗੀ ਤੇ ਜਥੇਦਾਰ ਹੈ ਤੇ ਅੱਛੀ ਕੰਪੋਜ਼ੀਸ਼ਨ ਵੀ ਕਰ ਲੈਂਦਾ ਹੈ। ਤੀਸਰਾ ਜੋਗਿੰਦਰ ਸਿੰਘ ਮੁਕਤਾ ਅੱਛਾ ਕਵੀ ਤੇ ਗਾਇਕ ਹੈ ਪਰ ਰਾਗਾਂ ਨਾਲ ਇਸਦੀ ਮਿਤਰਤਾ ਹੈ ਕਿ ਨਹੀਂ, ਪਤਾ ਨਹੀਂ।

ਸ੍ਰੀ ਭੈਣੀ ਸਾਹਿਬ ਵਿਚ ਅੱਜ ਵੀ ਸੰਗੀਤ ਦੀ ਨਿਰੰਤਰ ਧਾਰਾ ਵਹਿ ਰਹੀ ਹੈ। ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਦੇਖ-ਰੇਖ ਹੇਠਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਨੂੰ ਸਮਰਪਿਤ 6 ਸੰਗੀਤ ਸੰਮੇਲਨ ਹੋ ਚੁਕੇ ਹਨ। ਜਿਨ੍ਹਾਂ ਵਿਚ ਜਗਤ ਪ੍ਰਸਿਧ ਸੰਗੀਤਕਾਰ ਸ਼ਿਰਕਤ ਕਰ ਚੁਕੇ ਹਨ। ਇਸ ਸੰਗੀਤ ਯਗ ਵਿਚ ਅਹੂਤੀ ਪਾਉਣ ਵਾਲੇ ਵਰਨਣਯੋਗ ਕੁਝ ਸੰਗੀਤਕਾਰ ਹਨ: ਉਸਤਾਦ ਜ਼ਾਕਿਰ ਹੁਸੈਨ, ਫਜ਼ਲ ਕੁਰੈਸ਼ੀ, ਤੌਫੀਕ ਕੁਰੈਸ਼ੀ, ਪੰਡਿਤ ਯੋਗੇਸ਼ ਸਾਮਸੀ (ਤਬਲਾ), ਉਸਤਾਦ ਸ਼ਾਹਿਦ ਪ੍ਰਵੇਜ਼, ਪੰਡਤ ਨਿਲਾਧਰੀ ਕੁਮਾਰ (ਸਿਤਾਰ), ਵਿਦੁਸ਼ੀ ਕੌਸ਼ਿਕੀ ਚਕਰਵਰਤੀ, ਸੁਸ਼੍ਰੀ ਮੀਤਾ ਪੰਡਿਤ (ਗਾਇਣ), ਸ੍ਰੀ ਅਮਾਨ ਅਲੀ ਖਾਂ ਬੰਗਿਸ਼ (ਸਰੋਦ), ਉਲਹਾਸ ਕਸ਼ਾਲਕਰ, ਰਾਜਿੰਦਰ ਗੰਗਾਨੀ (ਕੱਥਕ ਨ੍ਰਿਤ), ਫਤੇਹ ਸਿੰਘ ਗੰਗਾਨੀ (ਤਬਲਾ), ਹਰਸ਼ ਨਾਰਾਇਣ (ਸਾਰੰਗੀ), ਰਾਜੇਸ਼ ਮਾਲਵੀਆ ਤੇ ਕਈ ਹੋਰ ਸਥਾਪਿਤ ਕਲਾਕਾਰਾਂ ਤੋਂ ਇਲਾਵਾ ਆਪਣੇ ਨਾਮਧਾਰੀ ਸੰਗੀਤਕਾਰ ਪ੍ਰਸਿੱਧ ਤਬਲਾਵਾਦਕ ਸੁਖਵਿੰਦਰ ਸਿੰਘ ਪਿਕੀ, ਬਲਵੰਤ ਸਿੰਘ, ਕ੍ਰਿਪਾਲ ਸਿੰਘ ਪਨੇਸਰ, ਅਵਤਾਰ ਕੌਰ ਸ਼ਰੁਤੀ, ਕਿਰਨਪਾਲ ਸਿੰਘ, ਅਜੈਪਾਲ ਸਿੰਘ, ਹਰਪ੍ਰੀਤ ਸਿੰਘ ਸੋਨੂੰ, ਵੀਰ ਸਿੰਘ ਗੋਲੂ, ਮੋਹਨ ਸਿੰਘ ਅਤੇ ਮੇਰੇ ਤੋਂ ਇਲਾਵਾ ਉਸਤਾਦ ਗੁਰਦੇਵ ਸਿੰਘ, ਸੁਰਜੀਤ ਸਿੰਘ ਆਦਿ।

ਵਰਤਮਾਨ ਸਤਿਗੁਰੂ ਜੀ ਆਪਣੇ ਪੂਰਵ ਸਤਿਗੁਰਾਂ ਵਾਂਗ ਹੀ ਸੰਗੀਤ ਨੂੰ ਪਿਆਰਦੇ ਤੇ ਪ੍ਰਚਾਰਦੇ ਹਨ। ਸ੍ਰੀ ਭੈਣੀ ਸਾਹਿਬ ਵਿਚ ਉਸੇ ਤਰ੍ਹਾਂ ਹੀ ਤਬਲਾ, ਪਖਾਵਜ, ਸਿਤਾਰ, ਸਾਰੰਗੀ, ਦਿਲਰੁਬਾ, ਤਾਊਸ ਤੇ ਗਾਇਣ ਦੀਆਂ ਸੁਰ ਲਹਿਰੀਆਂ ਗੂੰਜ ਰਹੀਆਂ ਹਨ, ਜਿਨਾਂ ਵਿਚ ਹੋਰ ਨਵੇਂ-ਨਵੇਂ ਸਿਖਿਆਰਥੀ ਅਗੇ ਆ ਰਹੇ ਹਨ।

ਜਿਵੇਂ ਕਿ ਗਿਆਨ ਸਿੰਘ ਚੀਮਾ ਨੇ ਪਖਾਵਜ ਵਾਦਨ ਵਿਚ ਬਹੁਤ ਮੱਲਾ ਮਾਰੀਆਂ ਹਨ ਤੇ ਸਾਰੇ ਹਿਦੁੰਸਤਾਨ ਤੇ ਵਿਦੇਸ਼ਾਂ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ ਹੈ ਤੇ ਬਹੁਤ ਸਾਰੇ ਇਨਾਮ ਪ੍ਰਾਪਤ ਕੀਤੇ ਹਨ। ਇਹ ਸ੍ਰੀ ਰਾਜੇਸ਼ ਮਾਲਵੀਆ ਤੇ ਸੁਖਵਿੰਦਰ ਸਿੰਘ ਪਿੰਕੀ ਦਾ ਹੋਣਹਾਰ ਸ਼ਾਗਿਰਦ ਹੈ। ਇਸ ਤੋਂ ਇਲਾਵਾ ਅਜੈਪਾਲ ਸਿੰਘ (ਸਪੁੱਤਰ ਘੁੱਲਾ ਜੀ) ਪੰਡਿਤ ਯੋਗੇਸ਼ ਸਾਮਸੀ ਜੀ ਕੋਲੋਂ ਤਬਲੇ ਦੀ ਸਿਖਿਆ ਲੈ ਰਿਹਾ ਹੈ ਜੋ ਕਿ ਪੰਜਾਬ ਘਰਾਨੇ (ਉਸਤਾਦ ਅੱਲਾ ਰੱਖਾ ਜੀ) ਦੇ ਮਹਾਨ ਤਬਲਾ ਵਾਦਿਕ ਹਨ। ਅਜੈਪਾਲ ਨੇ ਪਹਿਲਾਂ ਹਰਪ੍ਰੀਤਸਿੰਘ ਸੋਨੂੰ ਤੇ ਰਾਜੇਸ਼ ਮਾਲਵੀਆ ਜੀ ਕੋਲੋ ਵੀ ਸਿਖਿਆ ਲਈ ਹੈ। ਹੋਰ ਸੰਗੀਤ ਦੇ ਅਧਿਆਪਕਾਂ ਵਿਚ, ਬਲਵੰਤ ਸਿੰਘ, ਹਰਜਿੰਦਰ ਸਿੰਘ ਤੇ ਸ਼ੰਮੀ, ਵੀਰ ਸਿੰਘ ਗੋਲੂ, ਹਰਵਿੰਦਰ ਸਿੰਘ, ਗੁਰਪ੍ਰੀਤ ਸਿੰਘ ਪੀਤੂ ਆਦਿ ਦੇ ਨਾਮ ਹਨ। ਹਰਪ੍ਰੀਤ ਸਿੰਘ ਸੋਨੂੰ ਤੇ ਰਾਜੇਸ਼ ਮਾਲਵੀਆ ਤਾਂ ਸਥਾਪਿਤ ਉਸਤਾਦ ਹਨ। ਇਕ ਹੋਰ ਬਹੁਤ ਅੱਛੀ ਗਾਇਕਾ ਅਵਤਾਰ ਕੌਰ ਸ਼ਰੁਤੀ ਨੂੰ ਸ੍ਰੀ ਸਤਿਗੁਰੂ ਜੀ ਨੇ ਗਾਇਨ ਅਧਿਆਪਕਾ ਦੇ ਤੌਰ 'ਤੇ ਸ੍ਰੀ ਭੈਣੀ ਸਾਹਿਬ ਸੰਗੀਤ ਵਿਦਿਆਲਾ ਵਿਚ ਲਾਇਆ ਹੈ। ਇਹ ਡਾ. ਅਜਮੇਰ ਸਿੰਘ-ਦਲਜੀਤ ਕੌਰ ਦੀ ਹੋਣਹਾਰ ਸਪੁੱਤਰੀ ਤੇ ਪ੍ਰਸਿੱਧ ਗਾਇਕ ਪੰਡਤ ਅਜੈ ਚਕਰਵਰਤੀ ਦੀ ਸ਼ਿਸ਼ ਹੈ। ਦਿੱਲੀ ਵਿਚ ਸੰਗੀਤਕਾਰ ਸਾਜਨ ਸਿੰਘ ਗਾਇਣ (ਸ਼ਾਗਿਰਦ ਪੰਡਤ ਰਾਜਨ ਸਾਜਨ ਜੀ) ਤੇ ਇਸ ਦਾ ਵੱਡਾ ਵੀਰ ਗੁਰਚਰਨ ਸਿੰਘ ਤਬਲਾ ਵਾਦਿਕ ਤੋਂ ਇਲਾਵਾ ਬਸੰਤ ਸਿੰਘ ਤਬਲਾ ਵਾਦਿਕ (ਪੋਤਰਾ ਸੰਤ ਜਸਵੰਤ ਸਿੰਘ ਜੀ ਟੇਲਰ ਮਾਸਟਰ) ਕਾਫ਼ੀ ਨਾਮਨਾ ਖੱਟ ਰਹੇ ਹਨ। ਸੰਤ ਜਸਵੰਤ ਸਿੰਘ ਟੇਲਰ ਮਾਸਟਰ ਜੀ ਦੀਆਂ ਦੋ ਪੋਤਰੀਆਂ ਬਸੰਤ ਕੌਰ ਤੇ ਬਲਵੰਤ ਕੌਰ ਅੱਛੀਆਂ ਗਾਇਕਾ ਹਨ। ਸਾਹਿਬ ਪੁਰਾ ਦਿਲੀ ਤੋਂ ਬਸੰਤ ਸਿੰਘ ਤੇ ਉਸਦੇ ਸਾਥੀ ਗਾਇਣ ਵਿਚ ਬਹੁਤ ਅੱਛੇ ਚਲ ਰਹੇ ਹਨ।

ਵਿਸ਼ਨੂੰ ਗਾਰਡਨ ਦਿਲੀ ਤੋਂ ਗੁਰਨਾਮ ਸਿੰਘ ਗਾਇਣ ਵਿਚ ਤੇ ਉਸਦਾ ਵੱਡਾ ਵੀਰ ਗੰਗਾ ਸਿੰਘ ਤਬਲਾ ਵਾਦਿਕ ਹਨ। ਇਕ ਹੋਰ ਖਾਸ ਪਿਤਾ ਪੁਤਰ ਦੀ ਜੋੜੀ ਹਨ ਸੁਖਦੇਵ ਸਿੰਘ ਤੇ ਉਸ ਦਾ ਪੁੱਤਰ ਸੰਤਾ ਸਿੰਘ। ਸੰਤਾ ਸਿੰਘ ਨੇ ਆਪਣੇ ਪਿਤਾ ਤੋਂ ਹੀ ਸੰਗੀਤ ਪ੍ਰਾਪਤ ਕੀਤਾ ਹੈ ਤੇ ਬੜੀ ਬੁਲੰਦ ਅਵਾਜ਼ ਦਾ ਮਾਲਿਕ ਹੈ। ਪਿਤਾ ਨਾਲ ਮਿਲਕੇ ਕੀਰਤਨ ਦਾ ਬੜਾ ਰੰਗ ਬੰਨਦਾ ਹੈ। ਇਹ ਅਜ ਕਲ ਦਿੱਲੀ ਨਿਵਾਸੀ ਹੀ ਹਨ। ਆਸਾ ਸਿੰਘ (ਪੁਤਰ ਅੰਮ੍ਰਿਤਪਾਲ ਸਿੰਘ ਤੇ ਮੇਰਾ ਪੋਤਰਾ) ਉਸਤਾਦ ਅਮਜਦ ਅਲੀ ਖਾਂ ਤੋਂ ਸਿਤਾਰ ਦੀ ਸਿਖਿਆ ਲੈ ਰਿਹਾ ਹੈ। ਵਰਤਮਾਨ ਸਤਿਗੁਰੂ ਜੀ ਨੇ ਇਸਨੂੰ ਆਪ ਲੈ ਜਾ ਕੇ ਉਸਤਾਦ ਅਮਜਦ ਅਲੀ ਖਾਂ ਜੀ ਦਾ ਸ਼ਿਸ਼ ਬਣਵਾਇਆ ਹੈ।

ਵਰਨਣਯੋਗ ਹੈ ਕਿ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬਹੁਤ ਸਾਰੇ ਵਿਦਿਆਰਥੀ ਸ੍ਰ. ਸਰਮੁਖ ਸਿੰਘ ਜੀ ਦੇਖ ਰੇਖ ਹੇਠ ਸੰਗੀਤ ਸਿਖਿਆ ਪ੍ਰਾਪਤ ਕਰ ਰਹੇ ਹਨ।

••

– ਡਾ. ਹਰਚੰਦ ਸਿੰਘ ਸਰਹਿੰਦੀ

# ਸ਼ੱਕਰ ਰੋਗ ਹਮਲਾ ਤੇ ਇਲਾਜ

ਵਿਗਿਆਨੀਆਂ ਵਲੋਂ ਕੀਤੀਆਂ ਜਾ ਰਹੀਆਂ ਤਾਜ਼ਾ ਖੋਜਾਂ ਦੇ ਅੰਕੜੇ ਦੁਹਾਈ ਦਿੰਦੇ ਹਨ ਕਿ ਸਾਰਾ ਸੰਸਾਰ ਹੀ ਬੜੀ ਤੇਜ਼ੀ ਨਾਲ ਸ਼ੱਕਰ ਰੋਗ 'ਮਹਾਂਮਾਰੀ' ਵਲ ਵੱਧ ਰਿਹਾ ਹੈ। ਮਾਹਰਾਂ ਨੇ ਇਸ ਸਬੰਧੀ ਖ਼ਤਰੇ ਦੀ ਘੰਟੀ ਵਜਾ ਦਿੱਤੀ ਹੈ। ਖੋਜਕਾਰਾਂ ਦਾ ਕਹਿਣਾ ਹੈ ਕਿ ਸ਼ੱਕਰ ਰੋਗ 21ਵੀਂ ਸਦੀ ਦੇ ਤੀਜੇ ਦਹਾਕੇ ਵਿਚ ਭਿਆਨਕ ਰੂਪ ਧਾਰਨ ਕਰ ਲਵੇਗਾ। ਇਸ ਦਾ ਮਤਲਬ ਇਹ ਹੋਇਆ ਕਿ ਸ਼ੱਕਰ ਰੋਗ ਸਾਡੇ ਬਹੁਤ ਕਰੀਬ ਪਹੁੰਚ ਚੁੱਕਾ ਹੈ।

ਤੁਸੀਂ ਇਹ ਜਾਣ ਕੇ ਹੈਰਾਨ ਹੋ ਜਾਵੋਗੇ ਕਿ ਮਨੁੱਖ ਜਾਤੀ ਦੇ ਸਮੂਹ ਵਿਚੋਂ ਭਾਰਤੀ ਮੂਲ ਦੇ ਲੋਕਾਂ ਵਿਚ ਸ਼ੱਕਰ ਰੋਗ ਹੋਣ ਦੀਆਂ ਵੱਧ ਸੰਭਾਵਨਾਵਾਂ ਹੁੰਦੀਆਂ ਹਨ। ਦੂਜਾ, ਸ਼ੱਕਰ ਰੋਗ ਕਾਰਣ ਪੈਦਾ ਹੋਣ ਵਾਲੀਆਂ ਉਲਝਣਾਂ ਵੀ ਭਾਰਤੀ ਮਰੀਜ਼ਾਂ ਵਿਚ ਵੱਧ ਵੇਖਣ ਨੂੰ ਮਿਲਦੀਆਂ ਹਨ। ਇਹ ਤੱਥ ਡਾਕਟਰ ਏ.ਸੀ. ਬਰਡਨ, ਮੁਖੀ ਡਾਈਬੀਟਾਲੋਜੀ ਵਿਭਾਗ ਯੂਨੀਵਰਸਟੀ ਆਫ਼ ਲੀਸੈਸਟਰ ਵਲੋਂ ਕੀਤੀ ਇਕ ਤਾਜ਼ਾ ਖੋਜ ਦੇ ਸਿੱਟੇ ਵਜੋਂ ਉੱਭਰ ਕੇ ਸਾਹਮਣੇ ਆਇਆ ਹੈ। ਖ਼ੈਰ! ਇਹ ਇਕ ਵਖਰਾ ਵਿਸ਼ਾ ਹੈ।

ਸ਼ੱਕਰ ਰੋਗ ਇਕ ਅਜਿਹੀ ਨਾਮੁਰਾਦ ਬਿਮਾਰੀ ਹੈ, ਜਿਸ ਨੂੰ ਜੇਕਰ ਸ਼ੁਰੂਆਤ ਵਿਚ ਹੀ ਕਾਬੂ ਨਾ ਕੀਤਾ ਜਾਵੇ ਤਾਂ ਇਹ ਸ੍ਰੀਰ ਦੇ ਮਹੱਤਵਪੂਰਨ ਅੰਗਾਂ ਉਤੇ ਮਾੜਾ ਪ੍ਰਭਾਵ ਪਾ ਸਕਦੀ ਹੈ। ਜਿਸ ਤਰ੍ਹਾਂ ਬਿਮਾਰੀ ਪ੍ਰਤੀ ਮਰੀਜ਼ ਦੀ ਲਾਪ੍ਰਵਾਹੀ ਵਾਲਾ ਰਵਈਆ ਕਈ ਵਾਰ ਉਸ ਨੂੰ ਮਹਿੰਗਾ ਪੈਂਦਾ ਹੈ। ਇਸ ਨਾਲ ਮਰੀਜ਼ ਦਾ ਸਰੀਰਕ ਮਸ਼ੀਨਰੀ ਦਾ ਸਮੁੱਚਾ ਢਾਂਚਾ ਹੀ ਹਿੱਲ ਜਾਂਦਾ ਹੈ।

## ਸ਼ੱਕਰ ਰੋਗ ਸਬੰਧੀ ਬੁਨਿਆਦੀ ਜਾਣਕਾਰੀ:

ਇਸ ਰੋਗ ਦੇ ਹੋਂਦ ਵਿਚ ਆਉਣ ਦੇ ਬਹੁਤ ਸਾਰੇ ਕਾਰਨ ਹਨ, ਪਰ ਪੈਨਕਰੀਆਜ਼ ਦੇ ਕੰਮ ਕਰਨ ਦੇ ਢੰਗ ਵਿਚ ਆਇਆ ਵਿਗਾੜ ਇਸ ਰੋਗ ਦਾ ਮੁੱਖ ਕਾਰਨ ਹੋ ਨਿਬੜਦਾ ਹੈ। ਹੁਣ ਤੁਸੀਂ ਇਹ ਵੀ ਜਾਣਨਾ ਚਾਹੋਗੇ ਕਿ ਪੈਨਕਰੀਆਜ਼ ਕੀ ਸ਼ੈਅ ਹੁੰਦੀ ਹ? ਪੈਨਕਰੀਆਜ਼ ਇਕ 25 ਕੁ ਸੈ.ਮੀ. ਲੰਮਾ ਤੇ ਠੋਸ ਗਲੈਂਡ ਹੈ ਜੋ ਮਹਿਦੇ ਦੇ ਪਿਛਲੇ ਪਾਸੇ ਸਥਿਤ ਹੁੰਦਾ ਹੈ। ਇਹ ਗਲੈਂਡ, ਇਨਸੁਲੀਨ ਨਾਮਕ ਹਾਰਮੋਨ ਪੈਦਾ ਕਰਦਾ ਹੈ, ਜੋ ਖ਼ੂਨ ਵਿਚ ਸ਼ੂਗਰ ਦੇ ਲੈਵਲ ਦਾ ਸੰਤੁਲਨ ਬਣਾਈ ਰੱਖਣ ਲਈ ਲੋੜੀਂਦਾ ਕੈਮੀਕਲ ਹੈ।

ਇਹ ਰੋਗ ਬਹੁਤ ਸਾਰੇ ਕੇਸਾਂ ਵਿਚ, ਜੱਦੀ ਗੁਣਾਂ ਦੇ ਆਧਾਰ ਉਤੇ ਪੀੜ੍ਹੀ-ਦਰ ਪੀੜ੍ਹੀ ਸਫ਼ਰ ਕਰਦਾ ਹੈ। ਚੇਤੇ ਰਹੇ! ਮੋਟਾਪਾ ਤੇ ਲੋੜੋਂ ਵੱਧ ਖ਼ੁਰਾਕ ਦਾ ਸੇਵਨ ਇਸ ਰੋਗ ਨੂੰ ਵਿਸ਼ੇਸ਼ ਬੁਲਾਵਾ ਦਿੰਦਾ ਹੈ। ਦਰਅਸਲ, ਵੱਧ ਮਾਤਰਾ ਵਿਚ ਨਰੋਈ ਖ਼ੁਰਾਕ ਖਾਣ ਨਾਲ ਸ੍ਰੀਰਕ ਮਸ਼ੀਨਰੀ, ਅੰਦਰੂਨੀ ਰਸਾਇਣਕ ਤਬਦੀਲੀ ਦੇ ਭਾਰ ਹੇਠ ਦਬ ਜਾਦੀ ਹੈ ਜਾਂ ਕਹਿ ਲਵੋ, ਵਾਧੂ ਖ਼ੁਰਾਕ ਦੇ ਭਾਰ ਹੇਠ ਸ੍ਰੀਰਰਕ ਮਸ਼ੀਨਰੀ 'ਲੋਡ ਲੈਣ' ਲਗਦੀ ਹੈ।

ਆਉ! ਹੁਣ ਇਸ ਤੱਥ ਉਤੇ ਵਿਚਾਰ ਕਰੀਏ ਕਿ ਇਕ ਆਮ ਵਿਅਕਤੀ ਨੂੰ ਕਿਵੇਂ ਪਤਾ ਲੱਗੇ ਕਿ ਉਹ ਸ਼ੱਕਰ ਰੋਗ ਦੀ ਲਪੇਟ ਵਿਚ ਆ ਚੁੱਕਾ ਹੈ। ਕਿਸੇ ਬਿਮਾਰੀ ਦੀ ਮੁੱਢਲੀ ਤਫਸੀਸ ਉਸ ਦੇ ਲੱਛਣਾਂ ਤੋਂ ਕੀਤੀ ਜਾਂਦੀ ਹੈ, ਕਿਉਂਕਿ ਹਰ ਬਿਮਾਰੀ ਦੇ ਆਪਣੇ ਕੁੱਝ ਵਿਸ਼ੇਸ਼ ਲੱਛਣ ਹੁੰਦੇ ਹਨ, ਜੋ ਉਸ ਬਿਮਾਰੀ ਦੇ ਹਮਲੇ ਦੀ ਸੂਹ ਦਿੰਦੇ ਹਨ। ਸੋ, ਸ਼ੱਕਰ ਰੋਗ ਦੇ ਮੁੱਖ ਲੱਛਣਾਂ ਦਾ ਗਿਆਨ ਹੀ ਕਿਸੇ ਵਿਅਕਤੀ ਨੂੰ ਇਸ ਰੋਗ ਦੇ ਹਮਲੇ ਦੀ ਸਮੇਂ ਸਿਰ ਸੂਹ ਦੇ ਸਕਦਾ ਹੈ।

## ਆਰੰਭਕ ਅਵਸਥਾ ਵਿਚ ਰੋਗ ਦੇ ਮੁੱਖ ਲੱਛਣ :

ਜ਼ਿਆਦਾ ਮਾਤਰਾ ਵਿਚ ਅਤੇ ਵਾਰ-ਵਾਰ ਪਿਸ਼ਾਬ ਆਉਣਾ, ਜ਼ਿਆਦਾ ਪਿਸ਼ਾਬ ਲਗਣਾ, ਜ਼ਿਆਦਾ ਭੁੱਖ ਲਗਣੀ, ਲੱਤਾਂ ਦਾ ਸੁੰਨ ਹੋਣਾ ਜਾਂ ਲੱਤਾਂ ਵਿੱਚੋਂ ਦਰਦ ਹੋਣਾ ਅਤੇ ਕਦੇ-ਕਦੇ ਲੱਤਾਂ ਦੇ ਪੱਠਿਆਂ ਦਾ ਕਮਜ਼ੋਰ ਹੋਣਾ, ਭਾਰ ਦਾ ਘਟਣਾ, ਕੁੱਝ ਕੇਸਾਂ ਵਿਚ ਨਿਪੁੰਸਕਤਾ ਦੇ ਚਿੰਨ੍ਹਾਂ ਦਾ ਪ੍ਰਗਟ ਹੋਣਾ, ਜ਼ਖ਼ਮਾਂ ਦਾ ਦੇਰ ਨਾਲ ਭਰਨਾ, ਨਜ਼ਰ ਦਾ ਹੌਲੀ-ਹੌਲੀ ਕਮਜ਼ੋਰ ਹੁੰਦੇ ਜਾਣਾ ਅਤੇ ਮੋਤੀਆ ਬਿੰਦ ਰੋਗ (ਕੈਟਰੈਕਟ) ਦਾ ਸਮੇਂ ਤੋਂ ਪਹਿਲਾਂ ਆਗਮਨ। ਚਮੜੀ ਰੋਗਾਂ ਦੀ ਇਨਫੈਕਸ਼ਨ ਜਿਵੇਂ ਫੋੜੇ-ਫਿਨਸੀਆਂ, ਚਮੜੀ ਦੀ ਲਾਲ ਸੋਜਿਸ਼ ਤੇ ਖਾਜ ਖੁੱਜਲੀ ਵੀ ਰੋਗ ਦੇ ਲੱਛਣ ਹੋ ਸਕਦੇ ਹਨ। ਤਰਲ ਮਾਦੇ ਦਾ ਪਿਸ਼ਾਬ ਰਾਹੀਂ ਜ਼ਿਆਦਾ ਮਾਤਰਾ ਵਿਚ ਖ਼ਾਰਜ ਹੋ ਜਾਣਾ, ਸ੍ਰੀਰ ਅੰਦਰ ਮਾਦੇ ਦੀ ਘਾਟ ਦਾ ਕਾਰਨ ਬਣ ਸਕਦਾ ਹੈ, ਸਿੱਟੇ ਵਜੋਂ ਮੂੰਹ ਸੁੱਕਦਾ ਹੈ ਅਤੇ ਸਾਹ ਲੈਣ ਵਿਚ ਮੁਸ਼ਕਲ ਪੇਸ਼ ਆਉਂਦੀ ਹੈ।

ਇਹ ਕੋਈ ਜ਼ਰੂਰੀ ਨਹੀਂ ਕਿ ਸਾਰੇ ਮਰੀਜ਼ਾਂ ਵਿਚ ਤਾਂ ਇਹ ਅਲਾਮਤਾਂ ਏਨੀਆਂ ਦੱਬਵੀਆਂ ਹੁੰਦੀਆਂ ਹਨ ਕਿ ਮਰੀਜ਼ ਕਿਸੇ ਡਾਕਟਰ ਦੀ ਸਲਾਹ ਲੈਣ ਦੀ ਲੋੜ ਮਹਿਸੂਸ ਹੀ ਨਹੀਂ ਕਰਦਾ। ਅਜਿਹੇ ਕੇਸਾਂ ਵਿਚ ਸਬੱਬ ਨਾਲ ਹੀ ਬਿਮਾਰੀ ਦਾ ਪਤਾ ਲਗਦਾ ਹੈ। ਇਸ ਬਿਮਾਰੀ ਬਾਰੇ ਅਕਸਰ ਉਦੋਂ ਪਤਾ ਲਗਦਾ ਹੈ ਜਦੋਂ ਕਦੇ ਅਚਾਨਕ ਮੈਡੀਕਲ ਸਰਟੀਫਿਕੇਟ ਦੀ ਲੋੜ ਪੈ ਜਾਵੇ, ਜਿਵੇਂ ਜੀਵਨ ਬੀਮਾ ਕਰਾਉਣ ਵੇਲੇ, ਨੌਕਰੀ ਲੱਗਣ ਵੇਲੇ ਜਾਂ ਗਰਭਕਾਲ ਦੌਰਾਨ ਰੂਟੀਨ ਟੈਸਟਾਂ ਵਿਚੋਂ ਗੁਜਰਦਿਆਂ। ਸੋ ਇਕ ਠੀਕ-ਠਾਕ ਵਿਅਕਤੀ ਨੂੰ ਵੀ 35 ਸਾਲਾਂ ਦੀ ਉਮਰ ਤੋਂ ਬਾਅਦ ਸਾਲ ਵਿਚ ਘੱਟੋ-ਘੱਟ ਇਕ ਵੇਰ ਅਪਣੀ ਬਲੱਡ ਸ਼ੂਗਰ ਜ਼ਰੂਰ ਟੈਸਟ ਕਰਵਾਉਣੀ ਚਾਹੀਦੀ ਹੈ।

## ਆਰਜੀ ਸ਼ੱਕਰ ਰੋਗ :

ਪਿਸ਼ਾਬ ਵਿਚ ਇਕ ਮਾਤਰ ਸ਼ੂਗਰ ਦੀ ਮੌਜੂਦਗੀ ਹਮੇਸ਼ਾ ਇਸ ਗੱਲ ਦੀ ਸੂਚਿਕ ਨਹੀਂ ਹੁੰਦੀ ਕਿ ਸਬੰਧਤ ਵਿਅਕਤੀ ਸ਼ੱਕਰ ਰੋਗ ਦਾ ਸ਼ਿਕਾਰ ਹੈ। ਕੁੱਝ ਆਰਜ਼ੀ (ਅਸਥਾਈ) ਕਾਰਨਾਂ ਕਰ ਕੇ ਵੀ ਪਿਸ਼ਾਬ ਵਿਚ ਸ਼ੂਗਰ ਪੈਦਾ ਹੋ ਸਕਦੀ ਹੈ। ਇਸ ਤਰ੍ਹਾਂ ਦੀ ਸਥਿਤੀ ਨੂੰ ਆਰਜ਼ੀ ਸ਼ੱਕਰ ਰੋਗ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

## ਆਰਜ਼ੀ ਸ਼ੱਕਰ ਰੋਗ ਦੇ ਕਾਰਨ:

ਜ਼ਿਆਦਾ ਮਾਤਰਾ ਵਿਚ ਸ਼ੂਗਰ ਦੇ ਕਾਰਬੋਹਾਈਡਰੇਟਸ ਵਾਲੇ ਭੋਜਨ ਦਾ ਸੇਵਨ, ਕੋਈ ਗੰਭੀਰ ਕਿਸਮ ਦੀ ਇਨਫੈਕਸ਼ਨ, ਸਿਰ ਉਤੇ ਸੱਟ ਲਗਣੀ, ਸ੍ਰੀਰਕ ਭਾਰ ਵਿਚ ਅਚਾਨਕ ਵਾਧਾ ਹੋ ਜਾਣਾ,

# ਪੰਜਾਬੀ ਲੋਕ ਮੰਚ ਦੀ ਸਾਹਿਤਕ ਇਕੱਤਰਤਾ

ਪੰਜਾਬੀ ਲੋਕ ਮੰਚ ਦੀ ਸਾਹਿਤਕ ਇਕੱਤਰਤਾ ਬਾਬਾ ਨਾਮਦੇਵ ਲਾਇਬਰੇਰੀ, ਪਹਾੜਗੰਜ, ਦਿੱਲੀ ਵਿਖੇ ਹੋਈ।ਇਸ ਦੇ ਮੁੱਖ ਮਹਿਮਾਨ ਪੰਜਾਬੀ ਪ੍ਰਚਾਰਨੀ ਸਭਾ ਦੇ ਪ੍ਰਧਾਨ ਭਾਈ ਮਨਿੰਦਰਪਾਲ ਸਿੰਘ ਸਨ। ਪੰਜਾਬੀ ਸ਼ਾਇਰ ਸੇਵਾ ਸਿੰਘ ਭਾਸ਼ੋ ਨੇ ਇਸ ਪ੍ਰੋਗਰਾਮ ਦੀ ਪ੍ਰਧਾਨਗੀ ਕੀਤੀ। ਸਰਨਜੀਤ ਕੌਰ ਅਨਹਦ ਨੇ 'ਲੱਖਾਂ ਦਾ ਬਿੱਲ' ਕਹਾਣੀ ਸੁਣਾਈ।ਇਸ ਤੋਂ ਬਾਅਦ ਕਵੀ ਦਰਬਾਰ ਕਰਵਾਇਆ ਗਿਆ।ਸ਼ਾਇਰ ਰਾਮ ਸਿੰਘ ਰਾਹੀ ਦੇ ਗੀਤਾਂ ਨਾਲ ਕਵੀ ਦਰਬਾਰ ਦੀ ਸ਼ੁਰੂਆਤ ਹੋਈ। ਰਾਹੀ ਨੇ ਪੰਜਾਬੀ ਗੀਤ 'ਪਾਂਧੇ ਕੋਲ ਘਲਾਇਆ ਪੜ੍ਹਨੇ, ਪਾਂਧਾ ਪੜ੍ਹਨੇ ਪਾਇਆ ਸੀ' ਅਤੇ ਹਿੰਦੀ ਗਜ਼ਲ 'ਦਿਲ ਕਾ ਟੂਟਾ ਤਾਰ ਨਹੀਂ ਜੁੜ ਪਾਏਗਾ' ਦੀ ਤਰੁਨਮ ਵਿਚ ਪੇਸ਼ਕਾਰੀ ਕੀਤੀ। ਮੀਨਾਕਸ਼ੀ ਜੀਜੀਵਿਸ਼ਾ ਨੇ ਪੰਜਾਬੀ ਤੇ ਹਿੰਦੀ ਵਿਚ 'ਇਲਹਾਮ' ਤੇ 'ਭਾਸ਼ਾ' ਨਾਂ ਦੀਆਂ ਦੋ ਗਜ਼ਲਾਂ ਸੁਣਾਈਆਂ।ਪਟਿਆਲਾ ਤੋਂ ਆਏ ਮਹਿਮਾਨ ਸ਼ਾਇਰ ਅੰਵਤਾਰਜੀਤ ਨੇ ਕਈ ਗੀਤ ਤੇ ਸ਼ੇਅਰ ਸੁਣਾ ਕੇ ਅਨੋਖਾ ਰੰਗ ਬੰਨ੍ਹਿਆ।ਉਸ ਨੇ ਪੰਜਾਬ ਵਿਚ ਨਸ਼ਿਆਂ ਦੀ ਭੇਂਟ ਚੜ੍ਹੀ ਜਵਾਨੀ ਨੂੰ ਸਮਰਪਿਤ ਗੀਤ ਗਾਇਆ। ਉਸ ਦੇ ਸ਼ੇਅਰ 'ਅੱਜ ਸ਼ਾਲੂ ਕਫ਼ਨ ਹੋ ਗਏ, ਇਸ ਘਰ ਨੂੰ ਲੱਗੀ ਢਾਅ' ਨੂੰ ਸਰੋਤਿਆਂ ਦੀ ਖੂਬ ਦਾਦ ਮਿਲੀ। ਅਵਤਾਰਜੀਤ ਨੇ ਹੋਰ ਵੀ ਕਈ ਸਰੋਦੀ ਗੀਤ ਸੁਣਾਏ।ਨੰਦਿਤਾ ਸ਼ਰਮਾ ਨੇ ਹਿੰਦੀ ਵਿਚ ਕਵਿਤਾਵਾਂ ਪੇਸ਼ ਕੀਤੀਆਂ। ਭਾਸ਼ੀ ਮੁਲਤਾਨੀ ਨੇ ਬੁਢਾਪੇ ਦਾ ਜਸ਼ਨ ਮਨਾਉਂਦੀ ਕਵਿਤਾ ਮੁਲਤਾਨੀ ਵਿਚ ਸੁਣਾਈ।ਡਾ. ਪ੍ਰਿਥਵੀ ਰਾਜ ਥਾਪਰ ਨੇ ਕਹਾਣੀ ਉੱਪਰ ਟਿੱਪਣੀ ਕਰਦਿਆਂ ਕਿਹਾ ਕਿ ਇਹ ਕਹਾਣੀ ਇਕ ਪੈਸੇ ਵਾਲੇ ਪੁੱਤਰ ਦੇ ਬਜ਼ੁਰਗ ਬਾਪ ਦੀ ਕਰੁਣਾਮਈ ਵਿਥਿਆ ਨਾਲ ਸੰਬੰਧਤ ਹੈ।ਬੇਟਾ ਆਪਣੇ ਬਾਪ ਨੂੰ ਆਪਣੇ ਕੋਲ ਰੱਖਣ ਦੀ ਥਾਂ ਉਸ ਨੂੰ ਇਕ ਹਸਪਤਾਲ ਵਿਚ ਭਰਤੀ ਕਰਵਾਉਣ ਦੀ ਕੋਝੀ ਸਾਜਿਸ਼ ਨੂੰ ਅੰਜਾਮ ਦਿੰਦਾ ਹੈ। ਡਾਕਟਰ ਵੱਲੋਂ ਉਸ ਨੂੰ ਇਹ ਦੱਸਣ ਕਿ ਉਸ ਦੇ ਪਿਤਾ ਨੂੰ ਕੋਈ ਬਿਮਾਰੀ ਨਹੀਂ ਹੈ ਤੇ ਉਹ ਸਿਹਤਮੰਦ ਹੈ। ਇਸ ਲਈ ਉਹ ਉਸ ਨੂੰ ਆਪਣੇ ਪਿਤਾ ਨੂੰ ਘਰ ਲਿਜਾਣ ਲਈ ਕਹਿੰਦਾ ਹੈ।ਪਰ ਪੁੱਤਰ ਉਸ ਨੂੰ ਘਰ ਲਿਜਾਣ ਦੀ ਥਾਂ ਉਸ ਨੂੰ ਹਸਪਤਾਲ ਵਿਚ ਹੀ ਰੱਖ ਕੇ ਲੱਖਾਂ ਰੁਪਏ ਦੇ ਬਿੱਲ ਭਰਦਾ ਰਹਿੰਦਾ ਹੈ।ਅਖੀਰ ਉਸ ਦੇ ਪਿਤਾ ਦੀ ਹਸਪਤਾਲ ਵਿਚ ਮੌਤ ਹੋ ਜਾਂਦੀ ਹੈ।ਉਹ ਲੋਕਾਂ ਦੀਆਂ ਨਜ਼ਰਾਂ ਵਿਚ ਨਕਲੀ ਰਿਸ਼ਤਾ ਨਿਭਾਉਂਦਾ ਹੈ।ਕਹਾਣੀ ਵਿਚ ਇਕ ਅਮੀਰ ਪੁੱਤਰ ਦੇ ਬਾਪ ਦੀ ਦੁਰਦਸ਼ਾ ਨੂੰ ਵਿਰਾਗਮਈ ਢੰਗ ਨਾਲ ਪੇਸ਼ ਕੀਤਾ ਗਿਆ।ਪ੍ਰਧਾਨਗੀ ਭਾਸ਼ਣ ਵਿਚ ਸ਼ਾਇਰ ਸੇਵਾ ਸਿੰਘ ਭਾਸ਼ੋ ਨੇ ਕਿਹਾ ਕਿ ਸਮਾਜ ਨੇ ਲੇਖਕਾਂ ਦੇ ਨਾਂ ਜੋ ਜ਼ਿੰਮੇਵਾਰੀ ਲਾਈ ਹੈ, ਉਹ ਸਾਨੂੰ ਪੂਰੀ ਤਨਦੇ ਹੀ ਨਾਲ ਨਿਭਾਉਣੀ ਚਾਹੀਦੀ ਹੈ।ਉਨ੍ਹਾਂ ਨੇ 'ਨਾਨਕ ਤੇ ਮਰਦਾਨਾ' ਕਵਿਤਾ ਸੁਣਾਈ।ਇਕ ਹੋਰ ਕਵਿਤਾ ਵਿਚ ਉਨ੍ਹਾਂ ਕਿਹਾ ਕਿ 'ਝੁੱਗੀ 'ਚ ਡਾਕ ਨਹੀਂ ਆਉਂਦੀ, ਝੁੱਗੀ 'ਚ ਡਾਕੂ ਨਹੀਂ ਆਉਂਦੇ, ਛੋਟੇਛੋਟੇ ਸਿਰਾਂ ਲਈ ਵੱਡਾ ਸਾਰਾ ਸਿਰ ਝੁੱਗੀ'।ਭਾਈ ਮਨਿੰਦਰਪਾਲ ਸਿੰਘ ਨੇ ਸਾਹਿਤਕਾਰਾਂ ਨੂੰ ਖ਼ੁਸ਼ਬੂ ਦੇ ਪੈਕੇਟ ਵੰਡੇ।ਪੰਜਾਬੀ ਸਿੱਖਣ ਦੇ ਚਾਹਵਾਨਾਂ ਨੂੰ ਡਿਜੀਟਲ ਸਲੇਟਾਂ ਵੀ ਵੰਡੀਆਂ ਗਈਆਂ।ਮੰਚ ਦੇ ਸਰਪ੍ਰਸਤ ਡਾ. ਹਰਮੀਤ ਸਿੰਘ ਨੇ ਸਭ ਦਾ ਧੰਨਵਾਦ ਕੀਤਾ।ਸਾਹਿਤਕ ਇਕੱਤਰਤਾ ਵਿਚ ਗਜ਼ਲਕਾਰ ਜਸਵੰਤ ਸੇਖਵਾਂ, ਪ੍ਰਕਾਸ਼ ਸਿੰਘ ਗਿੱਲ, ਬਲਜੀਤ ਕੌਰ, ਸਰਦੀਪ ਸਿੰਘ, ਕੁਲਦੀਪ ਸਿੰਘ, ਡਾ. ਮਨਜੀਤ ਕੌਰ, ਦਰਸ਼ਨ ਸਿੰਘ, ਵਰਿੰਦਰ ਕੁਮਾਰ, ਕਰਤਾਰ ਦਰਸ, ਡਾ. ਪਰਮਜੀਤ ਕੌਰ, ਦਇਆ ਸਿੰਘ ਚਾਨਣਾ, ਰਜਿੰਦਰ ਸਿੰਘ ਤੇ ਹੋਰ ਸ਼ਾਮਲ ਸਨ।

---

ਜ਼ਿਆਦਾ ਮਾਤਰਾ ਵਿਚ ਸ਼ਰਾਬ ਪੀਣ ਦੀ ਆਦਤ, ਗਰਭ ਅਵਸਥਾ, ਜਿਗਰ ਦੀ ਇਨਫ਼ੈਕਸ਼ਨ ਦਾ ਤੇਜ਼ ਹਮਲਾ, ਮਾਨਸਕ ਤਣਾਅ ਤੇ ਪ੍ਰੇਸ਼ਾਨੀ ਦੀ ਹਾਲਤ ਵਿਚ ਲੋੜੋਂ ਵੱਧ ਭੱਜ-ਦੌੜ ਕਰਨਾ ਤੇ ਕੁੱਝ ਖ਼ਾਸ ਕਿਸਮ ਦੀਆਂ ਦਵਾਈਆਂ ਦਾ ਲੰਮੇ ਸਮੇਂ ਤਕ ਪ੍ਰਯੋਗ ਕਰਦੇ ਰਹਿਣਾ, ਜਿਵੇਂ ਕਾਰਟੀਸੋਨ ਅਤੇ ਰੀਫ਼ੈਮਪੀਸਿਨ। ਰੀਫ਼ੈਮਪੀਸਿਨ ਨਾਮ ਦੀ ਦਵਾਈ, ਟੀ.ਬੀ. ਦੇ ਕੇਸਾਂ ਵਿਚ ਵਰਤੀਆਂ ਜਾਣ ਵਾਲੀਆਂ ਦਵਾਈਆਂ ਵਿਚੋਂ ਇਕ ਹੈ। ਜੇਕਰ ਸ਼ੱਕਰ ਰੋਗ ਤੋਂ ਪੀੜਤ ਮਾਪਿਆਂ ਦੇ ਬੱਚੇ ਮੋਟੇ ਹੋ ਜਾਣ ਤਾਂ ਉਨ੍ਹਾਂ ਵਿਚ ਆਰਜ਼ੀ ਸ਼ੱਕਰ ਰੋਗ ਦੇ ਚਿੰਨ੍ਹ ਪ੍ਰਗਟ ਹੋਣ ਦਾ ਝੁਕਾਅ ਬਣਿਆ ਰਹਿੰਦਾ ਹੈ।

## ਗੁਰਦੇ ਦਾ ਸ਼ੱਕਰ ਰੋਗ:

ਇਸ ਰੋਗ ਨੂੰ ਜਿਹੜਾ ਅਸਲ ਵਿਚ ਸ਼ੱਕਰ ਰੋਗ ਨਹੀਂ ਹੁੰਦਾ। ਬੇ ਸ਼ੱਕ ਇਸ ਰੋਗ ਵਿਚ ਮਰੀਜ਼ ਦੇ ਪਿਸ਼ਾਬ ਵਿਚ ਸ਼ੂਗਰ ਮੌਜੂਦ ਹੁੰਦੀ ਹੈ ਪਰ ਖ਼ੂਨ ਵਿਚ ਸ਼ੂਗਰ ਦਾ ਲੈਵਲ ਉੱਚਾ ਨਹੀਂ ਹੁੰਦਾ। ਜਦੋਂ ਕਿ ਸ਼ੱਕਰ ਰੋਗ ਵਿਚ ਪਿਸ਼ਾਬ ਵਿਚ ਸ਼ੂਗਰ ਉਦੋਂ ਹੀ ਪ੍ਰਗਟ ਹੁੰਦੀ ਹੈ, ਜਦੋਂ ਖ਼ੂਨ ਵਿਚ ਸ਼ੂਗਰ ਦਾ ਲੈਵਲ ਆਮ ਆਵਸਥਾ ਨਾਲੋਂ ਬਹੁਤ ਉੱਚਾ ਹੋਵੇ।

## ਇਲਾਜ:

ਇਹ ਰੋਗ ਜਦੋਂ ਇਕ ਵਾਰ ਹੋਂਦ ਵਿਚ ਆ ਜਾਵੇ ਤਾਂ ਇਸ ਤੋਂ ਪੂਰੀ ਤਰ੍ਹਾ ਛੁਟਕਾਰਾ ਪਾਉਣਾ ਲਗਭਗ ਅਸੰਭਵ ਹੈ। ਕਿਸੇ ਵੀ ਇਲਾਜ ਪ੍ਰਣਾਲੀ ਵਿਚ ਕੋਈ ਅਜਿਹੀ ਦਵਾਈ ਉਪਲੱਬਧ ਨਹੀਂ ਹੈ, ਜਿਸ ਨਾਲ ਇਸ ਰੋਗ ਨੂੰ ਜੜ੍ਹੋਂ ਪੁੱਟਿਆ ਜਾ ਸਕੇ। ਹਾਂ! ਏਨੀ ਗੱਲ ਜ਼ਰੂਰ ਹੈ ਕਿ ਮਾਹਰ ਡਾਕਟਰ ਵਲੋਂ ਦਸੀਆਂ ਦਵਾਈਆਂ ਦੀ ਈਮਾਨਦਾਰੀ ਨਾਲ ਵਰਤੋਂ, ਇਸ ਰੋਗ ਨੂੰ ਲਗਾਮ ਦੇ ਕੇ ਰਖਦੀ ਹੈ।

## ਬਚਾਅ ਲਈ ਉਪਾਅ :

ਕੁੱਝ ਪੂਰਵ-ਉਪਾਅ ਅਤੇ ਸਾਵਧਾਨੀਆਂ ਇਸ ਰੋਗ ਨੂੰ ਪਿਛਾੜਨ ਵਿਚ ਮਦਦਗਾਰ ਸਿੱਧ ਹੋ ਸਕਦੀਆਂ ਹਨ, ਜਿਵੇਂ ਖਾਣ ਪੀਣ ਦੇ ਮਾਮਲੇ ਵਿਚ ਸੰਜਮ, ਸ਼ਰੀਰਕ ਭਾਰ ਨੂੰ ਕਾਬੂ ਵਿਚ ਰੱਖਣਾ, ਕਸਰਤ (ਘੱਟੋ ਘੱਟ ਸਵੇਰੇ-ਸ਼ਾਮ ਸੈਰ) ਨੂੰ ਅਪਣੇ ਨਿੱਤ ਦੇ ਪ੍ਰੋਗਰਾਮ ਵਿਚ ਸ਼ਾਮਲ ਕਰਨਾ ਆਦਿ। ਉਂਜ ਵੀ ਲੋੜੋਂ ਵੱਧ ਖ਼ੁਰਾਕ ਦੇ ਸੇਵਨ ਨਾਲ ਮਨੁੱਖ ਆਪਣੇ ਹੀ ਦੰਦਾਂ ਨਾਲ ਅਪਣੀ 'ਕਬਰ ਪੁੱਟ ਰਿਹਾ' ਹੁੰਦਾ ਹੈ ਅਤੇ ਵਿਹਲੇ ਬੈਠ ਕੇ ਪੇਟ ਵਧਾਉਣਾ ਇਕ ਲਾਹਨਤ ਹੈ।

**'ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ'**

**(ਗੁਰਬਾਣੀ)**

ਗੱਲ ਕੀ, ਨਿਰੋਲ ਆਰਾਮ ਹੀ ਸ਼ਰੀਰ ਲਈ ਹਰਾਮ ਬਣ ਜਾਂਦਾ ਹੈ, ਯਾਨੀ ਕਿ ਸ਼ਰੀਰ ਸ਼ੱਕਰ ਰੋਗ ਅਤੇ ਕਈ ਹੋਰ ਬਿਮਾਰੀਆਂ ਦਾ ਘਰ ਬਣ ਜਾਂਦਾ ਹੈ।

**ਮੋਬਾ: 9217845812**

••

# ਪੰਜਾਬੀ ਸਾਹਿਤ ਸਮੇਲਨ ਵਲੋਂ ਕਾਲਜ ਦਾ ਨਾਮ ਬਦਲਨ ਵਿਰੁਧ ਮਤਾ ਪਾਸ

ਨਵੀਂ ਦਿੱਲੀ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਦਿੱਲੀ ਦੀ ਇਕ ਵਿਸ਼ੇਸ਼ ਸਾਹਿਤਕ ਇਕੱਤਰਤਾ ਵਿਚ, ਦਿੱਲੀ ਯੂਨੀਵਰਸਿਟੀ ਨਾਲ ਸੰਬੰਧਤ ਦਿਆਲ ਸਿੰਘ ਕਾਲਜ ਦੇ ਮਤੇ ਦਾ ਸਖਤੀ ਨਾਲ ਵਿਰੋਧ ਕੀਤਾ ਗਿਆ। ਸੰਮੇਲਨ ਦੇ ਸਕੱਤਰ ਜਨਰਲ ਸ਼ਾਇਰ ਮੋਹਨ ਸਿੰਘ ਬੈਰੀ ਨੇ ਇਸ ਨੂੰ ਘਿਨੌਣੀ ਸਾਜਿਸ਼ ਦੱਸਿਆ ਅਤੇ ਸੀਨੀਅਰ ਪ੍ਰਧਾਨ ਸ਼ਾਇਰ ਤੇ ਕਲਾਕਾਰ (ਇੰਜੀ.) ਹਰਭਜਨ ਸਿੰਘ ਸਹਿਗਲ ਨੇ ਇਸ ਨੂੰ ਸੰਕੀਰਣ ਸਿਆਸਤ ਦੀ ਉਪਜ ਕਰਾਰ ਦਿੱਤਾ। ਹਾਜਰ ਸਾਰੇ ਲੇਖਕਾਂ, ਪੱਤਰਕਾਰਾਂ, ਅਧਿਆਪਕਾਂ ਅਤੇ ਕਮੇਟੀ ਮੈਂਬਰਾਂ ਨੇ ਉਚੀ ਆਵਾਜ ਵਿਚ ਇਸ ਦੇ ਵਿਰੋਧ ਦਾ ਸਮਰਥਨ ਕੀਤਾ।

ਜਿਕਰਯੋਗ ਹੈ ਕਿ ਇਸ ਸਾਹਿਤਕ ਇਕੱਤਰਤਾ ਦੇ ਮੁੱਖ ਮਹਿਮਾਨ ਪੰਜਾਬੀ ਪ੍ਰਚਾਰਨੀ ਸਭਾ ਦੇ ਪ੍ਰਧਾਨ ਭਾਈ ਮਨਿੰਦਰਪਾਲ ਸਿੰਘ ਸਨ ਅਤੇ ਸ਼ਾਇਰ ਮੋਹਨ ਸਿੰਘ ਬੈਰੀ ਨੇ ਵਿਸ਼ੇਸ਼ ਮਹਿਮਾਨ ਦੀ ਭੂਮਿਕਾ ਨਿਭਾਈ। ਸਮਾਗਮ ਦੀ ਪ੍ਰਧਾਨਗੀ ਨਾਮਵਰ ਸ਼ਾਇਰ ਅਮਰਜੀਤ ਸਿੰਘ ਅਮਰ ਨੇ ਕੀਤੀ। ਹਰਵਿੰਦਰਪਾਲ ਸਿੰਘ ਛਾਬੜਾ ਅਤੇ ਕਮੇਟੀ ਪ੍ਰਧਾਨ ਰਜਿੰਦਰਪਾਲ ਸਿੰਘ ਬਾਂਗਾ ਨੇ ਵੀ ਪ੍ਰਧਾਨਗੀ ਮੰਗਲ ਵਿਚ ਸ਼ਿਰਕਤ ਕੀਤੀ। ਸਟੇਜ ਸਕੱਤਰ ਦੀ ਭੂਮਿਕਾ ਨੂੰ ਬਾਖੂਬੀ ਨਿਭਾਉਂਦਿਆਂ ਪ੍ਰੋ. ਮਨਜੀਤ ਸਿੰਘ ਨੇ ਸੰਮੇਲਨ ਦੀਆਂ ਸਰਗਰਮੀਆਂ ਬਾਰੇ ਸ੍ਰੋਤਿਆਂ ਨੂੰ ਜਾਣੂ ਕਰਵਾਇਆ ਅਤੇ ਭਾਈ ਮਨਿੰਦਰਪਾਲ ਸਿੰਘ ਦਾ ਸਰੋਪਿਆਂ ਨਾਲ ਨਿੱਘਾ ਸਵਾਗਤ ਕੀਤਾ ਗਿਆ। ਇਸ ਮੌਕੇ 'ਤੇ ਜਨਾਬ ਸਰਬ ਸ਼ਕਤੀਮਾਨ ਨੇ ਆਪਣੀ ਪਤ੍ਰਿਕਾ 'ਵਰਤਮਾਨ ਹਿੰਦੁਸਤਾਨ' ਦੇ ਨਵੇਂ ਅੰਕ ਨੂੰ ਪ੍ਰਕਾਸ਼ਮਾਨ ਕਰਵਾਇਆ ਅਤੇ ਸਾਰੇ ਸਰੋਤਿਆਂ ਨੂੰ ਉਹ ਅੰਕ ਮੁਹੱਈਆ ਕੀਤਾ। ਸਮਾਗਮ ਦਾ ਆਗਾਜ ਸ਼ਾਇਰਾ ਰਣਜੀਤ ਕੌਰ 'ਜੀਤ' ਨੇ ਆਪਣੇ ਇਕ ਗੀਤ ਨੂੰ ਸੁਣਾ ਕੇ ਕੀਤਾ। ਗੀਤ ਵਿਚ ਇਕੱਲਤਾ ਭੋਗਦੀ ਨਾਰੀ ਦੀ ਤਸਵੀਰਪੇਸ਼ ਕੀਤੀ ਗਈ। ਆਪਣੇ ਖ਼ੂਬਸੂਰਤ ਤਰੱਨੁਮ ਵਿਚ ਸ਼ਾਇਰਾ 'ਜੀਤ' ਨੇ ਸਾਹਿਬਜਾਦਿਆਂ ਦੀ ਸ਼ਹਾਦਤ ਨੂੰ ਸਮਰਪਿਤ ਇਕ ਗੀਤ ਵੀ ਸੁਣਾਇਆ। ਮਗਰੋਂ, ਜਹੀਨ ਕਲਾਕਾਰ ਗੁਰਦੀਪ ਸਿੰਘ ਨੇ ਕੁਲਦੀਪ ਮਾਣਕ ਦਾ 'ਮਾਂ' ਸਿਰਲੇਖ ਵਾਲਾ ਗੀਤ ਅਤੇ ਗਜ਼ਲਗੋ ਅਮਰਜੀਤ ਕੌਰ 'ਅਮਰ' ਦੀ ਇਕ ਗਜਲ ਤਰੱਨੁਮ ਵਿਚ ਸੁਣਾ ਕੇ ਖੂਬ ਵਾਹ ਵਾਹ ਖੱਟੀ। ਪ੍ਰਸਿੱਧ ਗਜਲਗੋ ਜਸਵੰਤ ਸਿੰਘ ਸੇਖਵਾਂ ਨੇ 'ਪੈ ਚੁੱਕਿਆ ਭੋਗ ਲਗਦਾ ਏ, ਰਿਸ਼ਤਿਆਂ ਦੇ ਸਭ ਨਾਵਾਂ ਦਾ, ਨਾ ਬੱਚੇ ਬੋਲਣ ਮਾਂ ਬੋਲੀ, ਹੈ ਦੋਸ਼ ਮਾਵਾਂ ਦਾ' ਸ਼ਿਅਰ ਸੁਣਾ ਕੇ ਦੋ ਗਜਲਾਂ ਸੁਣਾਈਆਂ, ਜਿਨ੍ਹਾਂ ਨੂੰ ਹਾਜਰ ਸਰੋਤਿਆਂ ਨੇ ਬਹੁਤ ਪਸੰਦ ਕੀਤਾ। ਸ਼ਾਇਰ ਸੁਰਿੰਦਰਪਾਲ ਸਿੰਘ ਜੱਜ ਨੇ, ਆਪ ਹੰਢਾਏ ਦੁੱਖ ਉਪਰ ਅਧਾਰਤ 'ਅਰਦਾਸ' ਨਾਮਕ ਨਜਮ ਸੁਣਾ ਕੇ, ਮਹਿਫਿਲ ਵਿਚ ਨਵੇਂ ਰੰਗ ਭਰੇ। ਸ਼ਾਇਰਾ ਜਗਜੀਤ ਕੌਰ 'ਭੋਲੀ' ਨੇ 'ਨਨਕਾਣੇ ਜਾਂਦਿਆ ਰਾਹੀਆ ਵੇ' ਮੁੱਖੜੇ ਵਾਲੇ ਗੀਤ ਸੁਣਾ ਕੇ, ਮਹਿਫਿਲ ਨੂੰ ਬਹੁਤ ਹੀ ਸੰਜੀਦਾ ਕਰ ਦਿੱਤਾ। ਰਹਿੰਦੀ ਕਸਰ ਪ੍ਰੋ. ਰਘਬੀਰ ਸਿੰਘ ਨੇ ਗੁਰਮਤਿ ਚਿੰਤਨ ਉਪਰ ਅਧਾਰਤ ਨਜਮਾਂ ਸੁਣਾ ਕੇ ਕੱਢੀ। ਸੈਂਭੀ ਹਰਭਜਨ ਸਿੰਘ ਰਤਨ ਨੇ ਬਾਕਾਇਦਾ ਪੇਸ਼ ਕੀਤੀਆਂ ਸਾਹਿਤਕ ਕਿਰਤਾਂ ਉਪਰ ਟਿੱਪਣੀ ਕਰਦਿਆਂ ਕਿਹਾ ਕਿ ਇਹ ਸਾਰੀਆਂ ਰਚਨਾਵਾਂ ਨਿਜ, ਨਜਰ ਤੇ ਨਜਾਮ ਤਿੰਨ ਬਿੰਦੂਆਂ ਉਪਰ ਕੇਂਦਰਿਤ ਸਨ। ਸੈਂਭੀ ਦੀ ਇਸ ਚਰਚਾ ਬਾਰੇ ਸਭ ਨੇ ਰੱਜ ਕੇ ਪ੍ਰਸੰਸਾ ਕੀਤੀ। ਸਾਹਿਤ ਚਿੰਤਕ ਅਵਤਾਰ ਸਿੰਘ ਸ਼ਰੀਂਹ ਹੁਰਾਂ ਨੇ ਵੀ ਇਨ੍ਹਾਂ ਰਚਨਾਵਾਂ ਉਪਰ ਬਹੁਤ ਹੀ ਅਰਥ ਭਰਪੂਰ ਟਿਪਣੀਆਂ ਕੀਤੀਆਂ। ਹੋਰਨਾ ਤੋਂ ਛੁਟ ਪ੍ਰਿੰ. ਬੇਅੰਤ ਸਿੰਘ, ਡਾ. ਹਰਵਿੰਦਰ ਔਲਖ, ਸ਼ਾਇਰ ਕਰਤਾਰ ਦਰਸ, ਕਲਾ ਚਿੰਤਕ ਜਗਤਾਰਜੀਤ, ਗਜਲਗੋ ਸੋਹਨ ਲਾਲ, ਗੁਰਦੀਪ ਸਿੰਘ ਬੰਟੀ, ਕੰਵਲਜੀਤ ਸਿੰਘ, ਉਰਦੂ ਤੇ ਪੰਜਾਬੀ ਗਜਲਗੋ ਜਨਾਬ ਸੀਮਾਬ ਸੁਲਤਾਨਪੁਰੀ, ਐਨ.ਆਰ. ਗੋਇਲ, ਪੀ.ਕੇ. ਬਾਲੀ, ਗੁਰੂ ਨਾਨਕ ਦੇਵ ਖਾਲਸਾ ਕਾਲਜ ਦੇ ਪ੍ਰੋਫੈਸਰ ਬਲਜੀਤ ਸਿੰਘ ਆਦਿ ਨੇ ਸਮਾਗਮ ਵਿਚ ਸ਼ਿਰਕਤ ਕੀਤੀ। ਅਖੀਰ ਤੇ ਪ੍ਰਧਾਨਗੀ ਸ਼ਬਦ ਸਾਂਝੇ ਕਰਦਿਆਂ ਸ਼ਾਇਰ ਅਮਰਜੀਤ ਸਿੰਘ ਅਮਰ ਨੇ ਇਸ ਸਾਹਿਤਕ ਮਹਿਫਿਲ ਨੂੰ ਯਾਦਗਾਰੀ ਮਹਿਫਿਲ ਕਰਾਰ ਦਿੱਤਾ ਅਤੇ ਕੁਝ ਸੁਝਾਅ ਵੀ ਦਿੱਤੇ। ਇਉਂ ਇਹ ਅਦਬੀ ਮਹਿਫਿਲ ਸਦੀਵੀਂ ਪੈੜਾਂ ਛੱਡ ਗਈ।

## ਦਿਆਲ ਸਿੰਘ ਕਾਲਜ ਦਾ ਨਾਂ ਬਦਲਣਾ ਵਿਰਾਸਤ ਨਾਲ ਛੇੜਛਾੜ

-ਪ੍ਰੋ. ਦਰਬਾਰੀ ਲਾਲ

ਅੰਮ੍ਰਿਤਸਰ: ਪੰਜਾਬ ਦੇ ਸਾਬਕਾ ਡਿਪਟੀ ਸਪੀਕਰ ਪ੍ਰੋਫੈਸਰ ਦਰਬਾਰੀ ਲਾਲ ਨੇ ਆਪਣੇ ਗ੍ਰਹਿ ਵਿਖੇ ਪੱਤਰਕਾਰ ਸੰਮੇਲਨ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਦਿੱਲੀ 'ਚ ਸਥਿਤ ਦਿਆਲ ਸਿੰਘ ਕਾਲਜ ਦਾ ਨਾਂ ਬਦਲਣ ਸਬੰਧੀ ਉਨ੍ਹਾਂ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਪੱਤਰ ਲਿਖਿਆ ਹੈ। ਪ੍ਰੋ. ਦਰਬਾਰੀ ਲਾਲ ਨੇ ਕਿਹਾ ਕਿ ਦਿਆਲ ਸਿੰਘ ਕਾਲਜ ਦਾ ਨਾਂ ਬਦਲਣਾ ਵਿਰਾਸਤ ਨਾਲ ਛੇੜਛਾੜ ਅਤੇ ਇਕ ਗਹਿਰੀ ਸਾਜਿਸ਼ ਹੈ। ਦਿਆਲ ਸਿੰਘ ਮਹਾਨ ਪਰਉਪਕਾਰੀ, ਰਾਸ਼ਟਰਵਾਦੀ ਅਤੇ ਸਮਾਜਿਕ ਸੁਧਾਰਾਂ ਦੇ ਕਰਨਧਾਰ ਸੀ। ਉਹ ਸੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਜਰਨੈਲ ਲੈਨਾ ਸਿੰਘ ਮਜੀਠੀਆ ਦੇ ਸਪੁੱਤਰ ਸਨ ਅਤੇ ਅਪਣੀ ਅਪਾਰ ਸੰਪਤੀ ਨੂੰ ਉਨ੍ਹਾ ਲੋਕਾਂ ਦੀ ਭਲਾਈ 'ਚ ਲਾ ਦਿਤਾ। 1881 'ਚ ਉਨ੍ਹਾ ਨੇ ਟ੍ਰਿਬਿਊਨ ਸਮਾਚਾਰ ਪੱਤਰ ਦੀ ਸਥਾਪਨਾ ਕੀਤੀ, ਜਿਸ 'ਚ ਸੁਤੰਤਰਤਾ 'ਚ ਪਹਿਲੇ ਅਤੇ ਬਾਅਦ 'ਚ ਅਹਿਮ ਭੂਮਿਕਾ ਨਿਭਾਈ। 1894 'ਚ ਉਨ੍ਹਾਂ ਪੰਜਾਬ ਨੈਸ਼ਨਲ ਬੈਂਕ ਦੀ ਸਥਾਪਨਾ ਕੀਤੀ। 1908 'ਚ ਉਨ੍ਹਾਂ ਦੀ ਯਾਦ 'ਚ ਲਾਹੌਰ ਵਿਖੇ ਇਕ ਆਲੀਸ਼ਾਨ ਲਾਇਬਰੇਰੀ ਦਾ ਨਿਰਮਾਣ ਕੀਤਾ ਗਿਆ। 1910 'ਚ ਲਾਹੌਰ ਵਿਖੇ ਦਿਆਲ ਸਿੰਘ ਕਾਲਜ ਦੀ ਸਥਾਪਨਾ ਕੀਤੀ ਗਈ ਜੋ ਅੱਜ ਵੀ ਬਾਖੂਬੀ ਪਾਕਿਸਤਾਨ 'ਚ ਸਿਖਿਆ ਦਾ ਕੇਂਦਰ ਬਣਿਆ ਹੋਇਆ ਹੈ। ਪ੍ਰੋ. ਦਰਬਾਰੀ ਲਾਲ ਨੇ ਕਿਹਾ ਕਿ ਦਿੱਲੀ ਦੇ ਦਿਆਲ ਸਿੰਘ ਕਾਲਜ ਦੀ ਗਵਰਨਿੰਗ ਕੌਸਲ ਦੇ ਚੇਅਰਮੈਨ ਅਮਿਤਾਭ ਸਿੰਘ ਨੇ 19 ਨਵੰਬਰ 2017 ਨੂੰ ਇਸ ਦਾ ਨਾਂ ਬਦਲਣ ਦਾ ਫ਼ੈਸਲਾ ਲਿਆ ਹੈ ਉਹ ਇਕ ਗਹਿਰੀ ਸਾਜਿਸ਼ ਹੈ। ਪ੍ਰੋ. ਦਰਬਾਰੀ ਲਾਲ ਨੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਵਿਸਥਾਰਪੂਰਵਕ ਪੱਤਰ ਲਿਖ ਕੇ ਮੰਗ ਕੀਤੀ ਕਿ ਇਸ ਮਾਮਲੇ ਨੂੰ ਪ੍ਰਧਾਨ ਮੰਤਰੀ ਨਾਲ ਮਿਲ ਕੇ ਹੱਲ ਕਰਵਾਇਆ ਜਾਵੇ। ਇਸ ਮੌਕੇ ਡਾ. ਸਾਜਿਦ ਹੁਸੈਨ, ਮਾ ਜਸਵੰਤ ਸਿੰਘ ਹੇਰ, ਪ੍ਰਦੀਪ ਸ਼ਰਮਾ, ਓਮ ਪ੍ਰਕਾਸ਼ ਭਾਈਆ, ਗੁਲਸ਼ਨ ਸ਼ਰਮਾ, ਕਰਨਵੀਰ ਵਰਮਾ ਆਦਿ ਹਾਜ਼ਰ ਸਨ।

**– ਹਰਪਾਲ ਸਿੰਘ ਸੇਵਕ**

# ਕਿਰਪਾਲ ਸਿੰਘ ਕਸੇਲ ਕ੍ਰਿਤ 'ਤਵਾਰੀਖ਼ ਸੰਤ ਖਾਲਸਾ'

'ਤਵਾਰੀਖ ਸੰਤ ਖਾਲਸਾ-ਭਾਗ-III' ਲਿਖ ਕੇ ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਆਪਣੇ ਜੀਵਨ ਦਾ ਸਭ ਤੋਂ ਮਹੱਤਵਪੂਰਨ ਕਾਰਜ ਸੰਪੂਰਨ ਹੋਇਆ ਸਮਝਦੇ ਹਨ। 1959 ਈ. ਤੋਂ 2012 ਈ. ਤੱਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦੇ ਬਿਰਤਾਂਤ ਬੜੇ ਸੰਖੇਪ ਵਿਚ ਵਰਨਣ ਕਰਦਿਆਂ ਵੀ ਭਾਗ ਤੀਸਰਾ 1350 ਪੰਨਿਆਂ ਦਾ ਇੱਕ ਵੱਡ ਅਕਾਰੀ ਗ੍ਰੰਥ ਬਣ ਗਿਆ ਹੈ।

ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਦਾ ਜਨਮ ਪਿਤਾ ਸ੍ਰ. ਗੰਗਾ ਸਿੰਘ ਅਤੇ ਮਾਤਾ ਮਹਿੰਦਰ ਕੌਰ ਦੇ ਗ੍ਰਹਿ ਵਿਖੇ 10 ਮਾਰਚ 1928 ਨੂੰ ਮਾਝੇ ਦੇ ਪ੍ਰਸਿੱਧ ਪਿੰਡ ਕਸੇਲ ਵਿਖੇ ਹੋਇਆ। ਆਪ ਅਜੇ ਚਾਰ ਮਹੀਨਿਆਂ ਦੇ ਮਾਤਾ ਦੇ ਕੁਛੜ ਹੀ ਸਨ ਕਿ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਮਾਤਾ ਨੇ ਬੜੇ ਸਿਰੜ, ਪ੍ਰੇਮ ਅਤੇ ਸਿਦਕ ਦਿਲੀ ਨਾਲ ਆਪ ਦੀ ਪਾਲਣਾ-ਪੋਸਣਾ ਕੀਤੀ। ਵਿਪਰੀਤ ਪ੍ਰਸਥਿਤੀਆਂ ਵਿਚ ਅੱਗੇ ਵਧਦੇ ਜਾਣ ਦੀ ਲਗਨ ਆਪ ਨੂੰ ਵਿਰਸੇ ਵਿਚ ਮਾਤਾ ਦੀ ਗੋਦ 'ਚੋਂ ਹੀ ਮਿਲੀ। ਕੁਝ ਪਿੰਡ ਕਸੇਲ ਦੇ ਅਤੇ ਆਪ ਦੇ ਵਡੇਰਿਆਂ ਦੇ ਸੰਸਕਾਰ ਆਪ ਦੇ ਲੋਕ ਪੱਖੀ ਕਰਮ ਯੋਧੇ ਬਨਣ ਲਈ ਸਹਾਇਕ ਹੋਏ। ਆਪ ਦੇ ਨਗਰ ਦੇ ਵੱਡੇ ਨਾਮਣੇ ਵਾਲੇ ਗਦਰੀ ਯੋਧੇ ਮਾਸਟਰ ਊਧਮ ਸਿੰਘ ਕਸੇਲ ਅਤੇ ਤਾਇਆ ਬਾਬਾ ਹਰਨਾਮ ਸਿੰਘ ਆਪ ਦੇ ਪ੍ਰੇਰਣਾ ਸ੍ਰੋਤ ਸਨ। ਆਪ ਦਾ ਸਮੁੱਚਾ ਜੀਵਨ ਹੀ ਸਮੱਸਿਆਵਾਂ ਭਰਪੂਰ ਹੈ, ਪਰ ਆਪ ਸੰਘਰਸ਼ ਕਰਦਿਆਂ ਹਮੇਸ਼ਾਂ ਅੱਗੇ ਹੀ ਵਧਦੇ ਗਏ। ਆਪ ਦੀ ਅਕਾਦਮਿਕ ਸਿੱਖਿਆ, ਅਧਿਆਪਨ ਕਾਰਜ, ਸਾਹਿਤਕ ਕਾਰਜ, ਮਾਨ-ਸਨਮਾਨ ਅਤੇ ਸਮਾਜਿਕ ਸੰਘਰਸ਼ ਵਿਚ ਭਰਪੂਰ ਯੋਗਦਾਨ ਆਦਿ ਬਾਰੇ ਚਰਚਾ ਕਰਨ ਲੱਗੀਏ ਤਾਂ ਆਪ ਦੀ ਸਵੈਜੀਵਨੀ: 'ਪੌਣੀ ਸਦੀ ਦਾ ਸਫਰ' ਅਤੇ 'ਪ੍ਰੋ. ਕਿਰਪਾਲ ਸਿੰਘ ਕਸੇਲ : ਅਭਿਨੰਦਨ ਗ੍ਰੰਥ' ਵਿਚ ਕਰੀਬ 80 ਲੇਖਕਾਂ ਵਲੋਂ ਲਿਖੇ ਆਪ ਦੇ ਜੀਵਨ ਵੇਰਵੇ ਅਧੂਰੇ ਜਾਪਦੇ ਹਨ, ਆਪ ਦੀ ਸਰਬੰਗੀ ਸਖ਼ਸ਼ੀਅਤ ਇਸ ਤੋਂ ਕਿਤੇ ਵਡੇਰੀ ਜਾਪਦੀ ਹੈ।

ਸਾਹਿਤ ਜਗਤ ਵਿਚ ਆਪ ਦਾ ਮੁਕਾਮ ਸੂਰਜ ਵੱਤ ਰੌਸ਼ਨ ਹੈ। ਸਾਹਿਤ ਦੀ ਹਰ ਵਿਧਾ ਤੇ ਆਪ ਦੀ ਕਲਮ ਦੀ ਛਾਪ ਅਮਿੱਟ ਹੈ, ਉੱਚ ਕੋਟੀ ਦੇ ਕਵੀ, ਸਫਲ ਗਲਪਕਾਰ, ਸੁਘੜ ਅਨੁਵਾਦਕ, ਸਾਹਿਤ ਇਤਿਹਾਸਕਾਰੀ, ਜੀਵਨੀ ਲੇਖਕ, ਤਰਕਸ਼ੀਲ ਅਤੇ ਵਿਗਿਆਨਕ ਆਲੋਚਕ, ਦਾਰਸ਼ਨਿਕ ਅਤੇ ਸਿਰਜਨਾਤਮਕ ਮੌਲਿਕ ਰਚਨਾਕਾਰ। ਤਵਾਰੀਖ ਸੰਤ ਖਾਲਸਾ ਤਿੰਨ ਭਾਗਾਂ ਵਿਚ ਅਤੇ ਗਦਰੀ ਬਾਬਿਆਂ ਦਾ ਇਤਿਹਾਸ ਲਿਖ ਕੇ ਆਪ ਨੇ ਪ੍ਰਮਾਣਿਕ ਇਤਿਹਾਸਕਾਰਾਂ ਵਿਚ ਵੀ ਆਪਣਾ ਨਾਮ ਸੁਨਿਸ਼ਚਿਤ ਕਰ ਲਿਆ ਹੈ। ਆਪ ਕੇਵਲ ਪ੍ਰਗਤੀਵਾਦੀ ਲੇਖਕ ਹੀ ਨਹੀਂ ਸਗੋਂ ਲੋਕ-ਪੱਖੀ ਮਾਰਕਸਵਾਦੀ ਲੇਖਕ ਹਨ। ਮਾਂ ਬੋਲੀ ਪੰਜਾਬੀ ਦੇ ਹਰ ਮੋਰਚੇ 'ਤੇ ਜੂਝਣ ਵਾਲੇ ਨਿਧੜਕ ਸਿਪਾਹੀ ਹਨ।

ਪੰਜਾਬੀ ਦੇ 'ਬਾਬਾ ਬੋਹੜ' ਕਰਕੇ ਜਾਣੇ ਜਾਂਦੇ ਪ੍ਰਸਿੱਧ ਲੇਖਕ ਸ੍ਰ. ਸੰਤ ਸਿੰਘ ਸੇਖੋਂ ਦੇ ਸ਼ਾਗਿਰਦੇ-ਆਜ਼ਮ, ਪੰਜਾਬੀ ਐੱਮ.ਏ. ਦੇ ਪਹਿਲੇ ਪੂਰ ਦੇ ਪ੍ਰਥਮ ਦਰਜੇ ਦੇ ਵਿਦਿਆਰਥੀ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਜਦੋਂ ਵਿਦਿਆਰਥੀ ਜੀਵਨ 'ਚੋਂ ਅਗਲੇ ਪੜਾਅ ਅਧਿਆਪਨ ਖੇਤਰ ਵਿਚ ਪ੍ਰਵੇਸ਼ ਕੀਤਾ, ਤਿੱਖੀ ਚਾਲੇ ਚੱਲਦਿਆਂ ਆਪ ਕਰੀਬ ਇੱਕ ਦਰਜਨ ਪੁਸਤਕਾਂ ਲਿਖ ਚੁੱਕੇ ਸਨ, ਭਰ ਜੁਆਨੀ ਵਿਚ ਛੇ ਫੁੱਟੇ ਦਰਸ਼ਨੀ ਜੁਆਨ ਅਤੇ ਮਨ ਕਰਕੇ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਕਸੇਲ ਜੀ ਨਾਲ ਹੋਣੀ ਨੇ ਇੱਕ ਕੋਝਾ ਮਜ਼ਾਕ ਕੀਤਾ। 36 ਵਰ੍ਹਿਆਂ ਦੀ ਉਮਰ ਵਿਚ ਆਪ ਦੇ ਦੋਵੇਂ ਨੇਤ੍ਰਾਂ ਦੀ ਜੋਤ ਚਲੀ ਗਈ।ਪਰ ਆਪ ਨੇ ਹਾਰ ਨਹੀਂ ਮੰਨੀ। ਕੋਈ ਵੀ ਮੁਸੀਬਤ ਕਸੇਲ ਜੀ ਵਰਗੇ ਕਰਮ-ਯੋਗੀਆਂ ਨੂੰ ਹਰਾ ਨਹੀਂ ਸਕਦੀ-

ਸੂਰਜ ਵਾਂਗ ਜੋ ਚੜ੍ਹਦੇ ਨੇ
ਉਹ ਘਟਾ ਨਹੀਂ ਵੇਖਿਆ ਕਰਦੇ।
ਜਿਨ੍ਹਾ ਨੇ ਉੱਡਣਾ ਹੁੰਦੈ,
ਉਹ ਹਵਾ ਨਹੀਂ ਵੇਖਿਆ ਕਰਦੇ॥

ਇਹ ਗੱਲ ਕਿਸੇ ਕਰਾਮਾਤ ਤੋਂ ਘੱਟ ਨਹੀਂ ਕਿ ਆਪ ਨੇ ਸੁਨੇਤ੍ਰ ਹੁੰਦਿਆਂ ਇੱਕ ਦਰਜਨ ਪੁਸਤਕਾਂ ਲਿਖੀਆਂ, ਪਰ ਦੋਵਾਂ ਨੇਤ੍ਰਾਂ ਦੀ ਜੋਤ ਬੁੱਝ ਜਾਣ ਉਪਰੰਤ ਅੰਤਰ ਜੋਤ ਦੇ ਪ੍ਰਕਾਸ਼ ਵਿਚ ਕ੍ਰੀਬ ਪੰਜ ਦਰਜਨ ਪੁਸਤਕਾਂ ਦੀ ਰਚਨਾ ਕੀਤੀ। ਪ੍ਰੋ. ਪੂਰਨ ਸਿੰਘ ਦੀ ਸਮੁੱਚੀ ਅੰਗਰੇਜ਼ੀ ਕਵਿਤਾ ਕਰੀਬ 26 ਪੁਸਤਕਾਂ ਦਾ ਪੰਜਾਬੀ ਕਵਿਤਾ ਵਿਚ ਅਨੁਵਾਦ 'ਆਤਮਾ ਦੀ ਕਵਿਤਾ' ਲਿਖ ਕੇ ਪ੍ਰੋ. ਪੂਰਨ ਸਿੰਘ ਨੂੰ 'ਪੰਜਾਬ ਦਾ ਟੈਗੋਰ' ਲਿਖਦੇ ਹਨ ਅਤੇ ਵਰਤਮਾਨ ਪੰਜਾਬੀ ਲੇਖਕ ਜਗਤ ਵਿਚ ਕਸੇਲ ਜੀ 'ਪੰਜਾਬੀ ਦਾ ਮਿਲਟਨ' ਕਹਿ ਕੇ ਸਤਿਕਾਰੇ ਜਾਂਦੇ ਹਨ।

ਪ੍ਰੋ. ਕਿਰਪਾਲ ਸਿੰਘ ਕਸੇਲ 'ਅਭਿਨੰਦਨ ਗ੍ਰੰਥ' ਦੇ ਲੇਖ ਸੰਗ੍ਰਹਿ ਵਿਚ ਕੋਈ ਲੇਖਕ ਆਪ ਨੂੰ ਅੰਦਰਲੀ ਜੋਤ ਦਾ ਚਮਤਕਾਰ' ਲਿਖ ਰਿਹਾ ਹੈ। ਕੋਈ 'ਪੰਜਾਬੀ ਸਾਹਿਤ ਦਾ ਸੂਰਜ', 'ਤੀਸਰੇ ਨੇਤਰ ਦਾ ਧਨੀ', 'ਕਰਮਯੋਗੀ', 'ਪੱਥ ਪ੍ਰਦਰਸ਼ਕ', 'ਕਸੇਲ, ਮਿਲਟਨ ਹੋ ਗਿਆ', 'ਪੰਜਾਬੀ ਸਾਹਿਤ ਦਾ ਸ਼ਾਹ ਸਵਾਰ', 'ਸੋ ਜਨ ਬ੍ਰਹਮ ਸਰੂਪ ਹੈ' ਅਤੇ ਬਹੁਤ ਕੁਝ ਹੋਰ, ਅਨੰਤ ਗੁਣ ਹਨ, ਇਸ ਗੁਰੂ ਨਿਵਾਜੀ ਸਖ਼ਸ਼ੀਅਤ ਦੇ। ਪੋ. ਕਸੇਲ ਸਭ ਦੀ ਪਿਆਰੀ ਅਤੇ ਸਤਿਕਾਰੀ ਸਖ਼ਸ਼ੀਅਤ ਹੈ, 'ਸਭ ਕੋ ਮੀਤ ਹਮ ਅਪਨਾ ਚੀਨਾ। ਹਮ ਸਭਨਾ ਕੇ ਸਾਜਨ॥' ਗੁਰਵਾਕ ਅਨੁਸਾਰ ਆਪ ਦੇ ਮਿੱਤਰ ਹੀ ਮਿੱਤਰ ਹਨ, ਦੁਸ਼ਮਣ ਇੱਕ ਵੀ ਨਹੀਂ। ਆਪ ਜੀ ਦੀ ਜੀਵਨ ਭਰ ਦੀ ਕਮਾਈ, ਰਾਮ ਆਸ਼ਰਮ ਦੇ ਪਾਸ 'ਕਸੇਲ ਨਿਵਾਸ' ਜਾਂ ਕਹਿ ਲਈਏ ਕਿ 'ਕਸੇਲ ਸਿੱਖਿਆ ਆਸ਼ਰਮ' ਜਿੱਥੇ ਲੱਛਮੀ ਦੀ ਥਾਂ ਸਰਸਵਤੀ ਨਿਵਾਸ ਕਰਦੀ ਹੈ। ਭੀੜੀਆਂ ਗਲੀਆਂ 'ਚੋਂ ਲੰਘ ਕੇ ਖੁੱਲ੍ਹੇ ਦਿਲ ਵਾਲੇ ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਦਾ ਵੱਡਾ ਪੁਸਤਕ ਭੰਡਾਰ ਹੀ ਆਪਦਾ ਨਿਵਾਸ ਹੈ। ਕਸੇਲ ਜੀ ਦੇ ਨਿਵਾਜੇ ਸੁਘੜ ਸ਼ਾਗਿਰਦ ਪ੍ਰੋ. ਕਰਤਾਰ ਸਿੰਘ ਕਾਲੜਾ ਦੇ ਸ਼ਬਦਾਂ ਵਿਚ-

ਸ਼ਬਦ ਜਦ ਖ਼ੂਬਸੂਰਤ ਪਹਿਰਨ ਪਹਿਨੇ ਖਿਆਲ,
ਜੀਅਭ ਕਲਮਾ ਸਚ ਦਾ ਪੜ੍ਹਦੀ ਹੈ ਤਾਂ ਉਪਜੇ ਕਸੇਲ।
ਬੇਸ਼ਕੀਮਤ ਅਮਲ ਦੇ ਮੋਤੀ ਨੇ ਉਸ ਦੀ ਰੂਹ ਵਿਚ,
ਸੋਚ ਉਹ ਮੋਤੀ ਜਦੋਂ ਫੜਦੀ ਹੈ ਤਾਂ ਉਪਜੇ ਕਸੇਲ।

ਬੇਸ਼ੱਕ ਕਸੇਲ ਜੀ ਦੀਆਂ ਰਚਨਾਵਾਂ ਜਿੰਨੀ ਲੰਬੀ ਸੂਚੀ ਹੀ ਆਪ ਨੂੰ ਮਿਲੇ ਸਨਮਾਨਾਂ ਦੀ ਹੈ, ਜਿਵੇਂ ਸ਼੍ਰੋਮਣੀ ਸਾਹਿਤਕਾਰ, ਪੰਜਾਬੀ ਯੂਨੀਵਰਸਿਟੀ ਵਲੋਂ ਜੀਵਨ ਫੈਲੋ ਅਤੇ ਆਨਰੇਰੀ ਡਾਕਟਰੇਟ, ਪੰਜਾਬ

ਸਰਕਾਰ ਵਲੋਂ ਪੰਜਾਬ ਗੌਰਵ ਆਦਿ ਅਨੇਕਾਂ ਸਨਮਾਨ ਹਨ, ਪਰ ਕਸੇਲ ਜੀ ਸਭ ਸਨਮਾਨਾਂ ਤੋਂ ਮਹੱਤਵਪੂਰਣ ਸਮਝਦੇ ਹਨ, ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕੰਵਲਾਂ ਤੋਂ ਪ੍ਰਾਪਤ ਸਾਹਿਤ ਰਤਨ। ਪ੍ਰੋ. ਕਸੇਲ ਜੀ ਦਾ ਇੱਕ ਹੋਰ ਵਿਲੱਖਣ ਗੁਣ ਹੈ ਕਿ ਆਪ ਤਰਕਸ਼ੀਲ ਮਾਰਕਸਵਾਦੀ ਵਿਚਾਰਧਾਰਾ ਵਾਲੇ ਹੁੰਦੇ ਹੋਏ ਗੁਰਮਤਿ ਗਾਡੀ ਰਾਹ ਦੇ ਸ਼ਰਧਾਲੂ ਗੁਰਸਿੱਖ ਵੀ ਹਨ। ਇਸ ਪੱਖ ਨੂੰ ਕੁਝ ਹੋਰ ਸਪੱਸ਼ਟ ਕਰਨ ਲਈ ਡਾ. ਐਸ. ਤਰਸੇਮ ਦੇ ਸ਼ਬਦ ਵਧੇਰੇ ਸਾਰਥਕ ਜਾਪਦੇ ਹਨ:

''ਪ੍ਰੋ. ਕਸੇਲ ਦੇ ਮੱਥੇ ਵਿਚ ਮਾਰਕਸ ਬੈਠਾ ਹੈ। ਦਿਲ ਵਿਚ ਸਤਿਗੁਰੂ ਰਾਮ ਸਿੰਘ ਜੀ। ਉਸ ਦੀ ਪਿੱਠ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਥਾਪੜਾ ਹੈ। ਮਾਰਕਸਵਾਦ ਦੀ ਗੁੜ੍ਹਤੀ ਤਾਂ ਉਸ ਦੇ ਤਾਏ ਗਦਰੀ ਬਾਬੇ ਹਰਨਾਮ ਸਿੰਘ ਤੋਂ ਮਿਲ ਗਈ ਸੀ। 1937-38 ਤੋਂ ਬਾਬਾ ਸੋਹਣ ਸਿੰਘ ਭਕਨਾ, ਸੰਤ ਬਾਬਾ ਵਸਾਖਾ ਸਿੰਘ, ਬਾਬਾ ਕੇਸਰ ਸਿੰਘ ਠਠਗੜ੍ਹ ਅਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਦੇ ਮੇਲ-ਮਿਲਾਪ ਅਤੇ ਮਾਰਕਸਵਾਦੀ ਸਾਹਿਤ ਪੜ੍ਹਨ ਦੇ ਚੇਟਕ ਨੇ ਉਸ ਨੂੰ ਇਤਿਹਾਸਕ ਭੌਤਿਕਵਾਦ ਦੇ ਐਸਾ ਲੜ ਲਾਇਆ ਕਿ ਇਹ ਰੰਗ ਉਸ ਦੀ ਪੁਸਤਕ 'ਪੰਜਾਬੀ ਸਾਹਿਤ ਦੀ ਉਤਪਤੀ ਅਤੇ ਵਿਕਾਸ' ਵਿਚ ਸਿਰ ਚੜ੍ਹ ਕੇ ਬੋਲ ਪਿਆ। ਪੜ੍ਹਨ ਲਿਖਣ ਦੇ ਸ਼ੌਂਕ ਨੇ ਉਸ ਨੂੰ ਖੱਬੀ ਸਰਗਰਮ ਸਿਆਸਤ ਦੀ ਥਾਂ ਸਾਹਿਤ ਆਲੋਚਨਾ ਅਤੇ ਸਾਹਿਤ ਸਿਰਜਣ ਨਾਲ ਜੋੜ ਦਿੱਤਾ।

ਪਾਠਕ ਸੋਚਣਗੇ ਕਿ ਜਿਸ ਦੇ ਮਸਤਕ ਵਿਚ ਮਾਰਕਸ ਸੀ, ਉਸ ਦੇ ਦਿਲ ਵਿਚ ਸਤਿਗੁਰੂ ਰਾਮ ਸਿੰਘ ਭਲਾ ਕਿਵੇਂ ਦਾਖ਼ਲ ਹੋ ਗਿਆ। ਪਿਆਰੇ ਪਾਠਕੋ! ਇਹ ਗੱਲ ਸੰਸਕਾਰਾਂ ਦੀ ਹੈ। ਸੰਸਕਾਰ ਬੜੇ ਪ੍ਰਬਲ ਹੁੰਦੇ ਹਨ। ਪਿਤਾ ਸ. ਗੰਗਾ ਸਿੰਘ ਦਾ ਸਾਇਆ ਕਸੇਲ ਨੂੰ ਮਾਨਣ ਦਾ ਅਵਸਰ ਹੀ ਨਾ ਪ੍ਰਾਪਤ ਹੋਇਆ। ਹਾਂ, ਉਨ੍ਹਾਂ ਦੀਆਂ ਇਕੱਤਰ ਕੀਤੀਆਂ ਅਤੇ ਪੜ੍ਹੀਆਂ ਕਿਤਾਬਾਂ ਦੇ ਦੋ ਟਰੰਕ ਕਿਰਪਾਲ ਸਿੰਘ ਨੂੰ ਪਿਉ ਦੇ ਦਿੱਤੇ ਖ਼ਜਾਨੇ ਵਜੋਂ ਮਾਤਾ ਮਹਿੰਦਰ ਕੌਰ ਜੀ ਤੋਂ ਮਿਲੇ। ਧਰਮ, ਦਰਸ਼ਨ, ਸਿੱਖੀ ਅਤੇ ਹੋਰ ਪਤਾ ਨਹੀਂ ਕੀ ਕੀ ਕਿਰਪਾਲ ਸਿੰਘ ਨੂੰ ਇਨ੍ਹਾ ਕਿਤਾਬਾਂ ਰਾਹੀਂ ਅੰਮ੍ਰਿਤ ਰੂਪ ਵਿਚ ਮਿਲਿਆ। ਮਾਂ ਅਤੇ ਦਾਦੀ ਦੀ ਧਾਰਮਿਕ ਬਿਰਤੀ ਵੀ ਉਸ ਨੂੰ ਪਰਮਾਰਥ ਦੇ ਇਸ ਮਾਰਗ 'ਤੇ ਤੋਰਨ ਲਈ ਪ੍ਰੇਰਦੀ ਰਹੀ। ਸਿੱਟੇ ਵਜੋਂ ਵੱਡਾ ਹੋ ਕੇ ਕਿਰਪਾਲ ਸਿੰਘ ਕਸੇਲ ਸਾਹਿਤ ਆਲੋਚਨਾ ਵਿਚ ਤਾਂ ਮਾਰਕਸਵਾਦੀ ਬਣਿਆ ਰਿਹਾ, ਪਰ ਉਸ ਦੀ ਜੀਵਨ ਜਾਂਚ ਭੈਣੀ ਸਾਹਿਬ ਨਾਲ ਜਾ ਜੁੜੀ। ਸਤਿਗੁਰੂ ਜਗਜੀਤ ਸਿੰਘ ਉਸਦੇ ਇਸ਼ਟ ਦੇਵ ਬਣ ਗਏ। ਹੁਣ ਕੋਈ ਵੀ ਕੰਮ ਦਾ ਸ੍ਰੀ ਗਣੇਸ਼ ਕਰਨਾ ਹੋਵੇ, ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ ਉਸ ਲਈ ਇਹ ਸੰਭਵ ਹੀ ਨਹੀਂ। 'ਜੈਸਾ ਸਤਿਗੁਰ ਸੁਣੀਦਾ' ਅਤੇ 'ਚਾਲੀਸਾ: ਸਤਿਗੁਰੂ ਜਗਜੀਤ ਸਿੰਘ' ਸਤਿਗੁਰਾਂ ਦੀ ਲੀਲ੍ਹਾ ਦੇ ਹੀ ਕਾਵਿ ਪ੍ਰਵਚਨ ਹਨ। ਅੱਜ ਦੀ ਅਰਾਜਕਤਾਵਾਦੀ ਪੰਜਾਬੀ ਕਵਿਤਾ ਦੀ ਦੁਨੀਆਂ ਵਿਚ 'ਪ੍ਰਬੰਧ-ਕਾਵਿ ਰਚਨਾ, ਕਸੇਲ ਦੀ ਨਜ਼ਰ ਵਿਚ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਦਾ ਹੀ ਸਿੱਟਾ ਹੈ।'

ਪੰਜਾਬੀ ਸਾਹਿਤ ਜਗਤ ਵਾਂਗ ਹੀ ਨਾਮਧਾਰੀ ਸਮਾਜ ਵਿਚ ਵੀ ਕਸੇਲ ਜੀ ਕਿਸੇ ਜਾਣ-ਪਹਿਚਾਣ ਦੇ ਮੁਥਾਜ਼ ਨਹੀਂ ਹਨ। ਪਰ ਕਸੇਲ ਜੀ ਦਾ ਨਾਮਧਾਰੀ ਸਮਾਜ ਦਾ ਇੱਕ ਅੰਗ ਬਣ ਜਾਣ ਦਾ ਲੰਮਾ ਇਤਿਹਾਸ ਹੈ। ਆਪ ਨੇ ਬੇਸ਼ੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਵੀ ਕੀਤੇ ਸਨ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਦਸਤਾਰਬੰਦੀ ਸਮਾਗਮ ਸਮੇਂ 10 ਸਤੰਬਰ, 1959 ਈ. ਨੂੰ ਆਪ ਪਹਿਲੀ ਵਾਰ ਨਾਮਧਾਰੀ ਦੀਵਾਨ ਵਿਚ ਕੁਝ ਪੰਜਾਬੀ ਲੇਖਕਾਂ ਨਾਲ ਆਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਲੀ ਵਾਰ ਦਰਸ਼ਨ ਕੀਤੇ ਤਾਂ ਜਿਵੇਂ ਅੰਦਰੋਂ ਤਾਰਾਂ ਜੁੜ ਗਈਆਂ। ਪਰ ਇੱਕ ਨਿਕਟਤਾ ਗੁਰੂ ਸਿੱਖ ਦੇ ਰੂਪ ਵਿਚ ਉਸ ਵੇਲੇ ਬਣੀ, ਜਦੋਂ ਕਸੇਲ ਜੀ ਸੀ.ਐੱਮ.ਸੀ. ਹਸਪਤਾਲ ਵਿਚ ਨੇਤ੍ਰ ਰੋਗ ਨਾਲ ਸੰਘਰਸ਼ ਕਰ ਰਹੇ ਜ਼ੇਰੇ ਇਲਾਜ ਸਨ। ਕਸੇਲ ਜੀ ਸਵੈ-ਜੀਵਨੀ 'ਪੌਣੀ ਸਦੀ ਦਾ ਸਫ਼ਰ' ਵਿਚ ਲਿਖਦੇ ਹਨ:

''ਸੰਨ 1964 ਵਿਚ ਡਾ. ਸਾਈਮਨ ਫਰੈਂਕਨ, ਸੀ. ਐੱਮ.ਸੀ. ਹਸਪਤਾਲ ਵਿਚ ਨੇਤਰ ਵਿਭਾਗ ਦੇ ਮੁਖੀ ਨੇ ਮੈਨੂੰ ਅੰਦਰ ਲਿਜਾ ਕੇ, ਮੇਰੀਆਂ ਅੱਖਾਂ ਦਾ ਮੁਆਇਨਾ ਕੀਤਾ, ਖ਼ਾਸ ਮਸ਼ੀਨਾਂ ਦੁਆਰਾ ਜਾਂਚ ਪੜਤਾਲ ਕੀਤੀ ਤਾਂ ਉਹ ਇਕਦਮ ਗੰਭੀਰ ਹੋ ਗਏ। ਕਹਿਣ ਲੱਗੇ, 'ਫਿਕਰ ਕਰਨ ਦੀ ਕੋਈ ਬਾਤ ਨਹੀਂ, ਪਰ ਕੁਝ ਲੰਮਾ ਸਮਾਂ ਇਲਾਜ ਚੱਲੇਗਾ। ਤੁਸੀਂ ਕੋਈ ਫਿਕਰ ਨਹੀਂ ਕਰਨਾ ਹੈ ਜੀ।' ਬਸ ਇਹ ਸੀ ਮੇਰੀਆ ਅੱਖਾਂ ਦੇ ਰੋਗ ਦਾ ਆਰੰਭ, ਜਿਸਨੇ ਮਾਹਿਰ ਡਾਕਟਰਾਂ ਵਲੋਂ ਕੀਤੇ ਗਏ ਇਲਾਜ ਉਪਰੰਤ ਵੀ ਮੈਨੂੰ ਦ੍ਰਿਸ਼ਟੀਵਾਨ ਤੋਂ ਸਹਿਜੇ-ਸਹਿਜੇ ਨੇ ਤਰਹੀਣ ਬਦਾ ਦਿੱਤਾ। ਮੇਰੀ ਨਿਗ੍ਹਾ ਸਹਿਜੇ-ਸਹਿਜੇ ਘਟਦੀ ਜਾ ਰਹੀ ਸੀ, ਮੇਰੇ ਨਾਲ ਮੇਰੇ ਪਰਿਵਾਰ ਨੂੰ ਵੀ ਬੜੀ ਚਿੰਤਾ ਸੀ। ਇਹ ਇੱਕ ਤਰਾਂ ਨਾਲ ਅਨਿਸ਼ਚਿਤਤਾ ਦਾ ਦੌਰ ਸੀ, ਜਿਸਨੇ ਮੈਨੂੰ ਪੂਰੀ ਤਰ੍ਹਾਂ ਮਾਨਸਿਕ ਤੌਰ 'ਤੇ ਘੇਰਿਆ ਹੋਇਆ ਸੀ। ਅਜਿਹੀ ਹਾਲਤ ਵਿਚ ਹੀ ਹਸਪਤਾਲ 'ਚ ਮੇਰੇ ਉੱਤੇ ਇੱਕ ਅਪਾਰ ਕਿਰਪਾ ਹੋਈ। ਉਹ ਸੀ ਹਸਪਤਾਲ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੇਰਾ ਹਾਲ-ਚਾਲ ਪੁੱਛਣ ਆਉਣਾ।ਹਾਲ-ਚਾਲ ਕੀ, ਉਹ ਤਾਂ ਜੀਵਨ ਦੇ ਇਸ ਰਣਖੇਤਰ ਵਿਚ ਜਿਸ ਵਿਚ ਮੈਂ ਇੱਕ ਭੀਸ਼ਣ ਰੋਗ ਨਾਲ ਗੁਸਿਆ ਘੋਲ ਕਰ ਰਿਹਾ ਸਾਂ, ਵਿਚ ਮੇਰੀ ਢਾਲ ਬਣ ਕੇ ਆਏ। ਸ੍ਰੀ ਸਤਿਗੁਰੂ ਜੀ ਮੇਰੇ ਕੋਲ ਆ ਕੇ ਖੜੇ ਸਨ ਤਾਂ ਮੈਂ ਉਹ ਮਾਲਾ ਜੋ ਕਦੀ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਲੇਖਕਾਂ ਦੀ ਪੰਜਾਬੀ ਕਾਨਫਰੰਸ ਤੋਂ ਪਿੱਛੋਂ ਮੈਨੂੰ ਬਖ਼ਸ਼ੀ ਸੀ, ਉਹ ਮੇਰੇ ਕੋਲ ਸੀ। ਮੈਂ ਅਰਜ ਕੀਤੀ, 'ਸੱਚੇ ਪਾਤਸ਼ਾਹ ਆਹ ਮਾਲਾ ਤਾਂ ਤੁਸਾਂ ਮੈਨੂੰ ਬਖ਼ਸ਼ੀ ਸੀ, ਮੈਨੂੰ ਅਗਲਾ ਮਾਰਗ ਵੀ ਦੱਸ ਦਿਉ।' ਆਪ ਜੀ ਨੇ ਨਾਲ ਆਏ ਇੱਕ ਸੂਬਾ ਜੀ ਨੂੰ ਹੁਕਮ ਦਿੱਤਾ, 'ਪ੍ਰੋ. ਕਸੇਲ ਜੀ ਨੂੰ ਭਜਨ ਦਸ ਦਿਉ।' ਸੂਬਾ ਜੀ ਨੇ ਮੇਰੇ ਦੋਵਾਂ ਕੰਨਾਂ ਵਿਚ ਗੁਰਮੰਤ੍ਰ ਦਾ ਨਾਮ-ਨਾਦ ਸੁਣਾ ਦਿਤਾ ਅਤੇ ਮੇਰੀ ਅਵਸਥਾ ਕੁਝ ਅਜਿਹੀ ਅਡੋਲ ਹੋ ਗਈ, ਜਿਸਦਾ ਵਰਨਣ ਸ੍ਰੀ ਸੁਖਮਨੀ ਸਾਹਿਬ ਵਿਚ ਆਉਂਦਾ ਹੈ:

ਜਿਉ ਮੰਦਰ ਕਉ ਥਾਮੈ ਥੰਮਨੁ॥
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥

ਗੁਰਮੰਤ੍ਰ ਨੇ ਮੇਰੇ ਮਨ ਦੇ ਡੋਲਦੇ ਜਹਾਜ ਨੂੰ ਅਡੋਲ ਕਰ ਦਿੱਤਾ ਅਤੇ ਮੈਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਇਲਾਜ ਭਾਵੇਂ ਸੀ. ਐੱਮ.ਸੀ. ਹਸਪਤਾਲ ਵਿਚ ਚੱਲ ਰਿਹਾ ਸੀ, ਪਰ ਅੱਖਾਂ ਦੇ ਉਸੇ ਭਾਗ ਵਿਚ ਮੁੜ ਮੁੜ ਖ਼ੂਨ ਦੇ ਕਲਾਟ ਆ ਰਹੇ ਸਨ। ਫਿਰ ਦੂਜੀ ਅੱਖ ਨੂੰ ਵੀ ਇਸੇ ਰੋਗ ਨੇ ਆ ਗੁਸਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਦੋਂ ਮੇਰੀ ਇਸ ਸਥਿਤੀ ਦਾ ਪਤਾ ਲੱਗਿਆ ਤਾਂ ਉਹ ਮੈਨੂੰ ਆਪਣੇ ਪਾਸ ਸ੍ਰੀ ਜੀਵਨ ਨਗਰ ਲੈ ਗਏ। ਜਿੱਥੇ ਉਨ੍ਹਾਂ ਦੇ ਨਿਜੀ ਵੈਦ ਡਾਕਟਰ ਤ੍ਰਿਲੋਕ ਸਿੰਘ ਨੇ ਮੇਰਾ ਕੁਦਰਤੀ ਇਲਾਜ ਪ੍ਰਣਾਲੀ ਦੁਆਰਾ ਇਲਾਜ ਸ਼ੁਰੂ ਕਰ ਦਿੱਤਾ। ਭਾਵੇਂ ਕੁਦਰਤੀ ਇਲਾਜ ਪ੍ਰਣਾਲੀ ਕਾਰਨ ਮੇਰੇ ਸਰੀਰ ਅੰਦਰ ਕਮਜ਼ੋਰੀ ਆ ਗਈ ਸੀ, ਪਰ ਮਾਨਸਿਕ ਤੌਰ 'ਤੇ ਮੈਂ ਚੜ੍ਹਦੀ ਕਲਾ ਵਿਚ ਸਾਂ। ਸਤਿਗੁਰੂ ਜੀ ਨੇ ਮੈਨੂੰ ਆਤਮਿਕ ਸ਼ਕਤੀ ਪ੍ਰਦਾਨ ਕਰ ਦਿੱਤੀ ਸੀ। ਕੁਦਰਤੀ ਇਲਾਜ ਨਾਲ ਮੇਰੀ

ਨਿਗ੍ਹਾ ਵਿਚ ਤਾਂ ਸੁਧਾਰ ਨਾ ਹੋ ਸਕਿਆ, ਪਰ ਜਿਹੜਾ ਖੂਨ ਬਾਬ-ਬਾਰ ਅੱਖਾਂ ਵਿਚ ਆਉਂਦਾ ਸੀ, ਉਹ ਬੰਦ ਹੋ ਗਿਆ। ਢਾਈ ਤਿੰਨ ਮਹੀਨਿਆਂ ਦੇ ਇਲਾਜ ਪਿੱਛੋਂ ਮੈਂ ਵਾਪਸ ਲੁਧਿਆਣੇ ਆਪਣੇ ਘਰ ਆ ਗਿਆ।'' ਇਹ ਸੀ ਇੱਕ ਸਬੱਬ ਕਸੇਲ ਜੀ ਦਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜੋ ਨਿੱਜੀ ਸਾਂਝ ਦਾ ਬਣਿਆ। ਸਤਿਗੁਰੂ ਜਗਜੀਤ ਸਿੰਘ ਜੀ ਤਾਂ ਕਿਸੇ ਸੱਤ ਬਿਗਾਨੇ ਨਾਲ ਵੀ ਕੋਈ ਨਾ ਕੋਈ ਸਾਂਝ ਦੀ ਤੰਦ ਲੱਭ ਹੀ ਲੈਂਦੇ ਸਨ, ਪਰ ਏਥੇ ਤਾਂ ਸਾਰਾ ਤਾਣਾ ਪੇਟਾ ਹੀ ਸਾਂਝਾਂ ਦਾ ਸੀ-ਦੇਸ਼ ਭਗਤੀ ਦੀ ਸਾਂਝ, ਮਾਂ ਬੋਲੀ ਦੀ ਸਾਂਝ ਅਤੇ ਇਸ ਤੋਂ ਵੀ ਅੱਗੇ ਬਣ ਚੁੱਕੀ ਸੀ-ਆਤਮਾ ਦੀ, ਸਿੱਖੀ ਦੀ ਸਾਂਝ। ਪ੍ਰੇਮ, ਭਗਤੀ, ਸ਼ਰਧਾ ਅਤੇ ਸਮਰਪਣ ਜਦੋਂ ਕਸੇਲ ਜੀ ਦੇ ਹਿਰਦੇ 'ਚੋਂ ਕਵਿਤਾ ਬਣ ਨਿਰਮਲ ਫੁਹਾਰੇ ਵਾਂਗ ਫੁੱਟਿਆ ਤਾਂ 'ਜੈਸਾ ਸਤਿਗੁਰ ਸੁਣੀਦਾ' ਪੁਸਤਕ ਦਾ ਰੂਪ ਧਾਰ ਗਿਆ। ਕਸੇਲ ਜੀ ਨੇ ਕਦੇ ਆਪਣੇ ਸਿਰ ਕੋਈ ਕਰਜ਼ ਰਹਿਣ ਨਹੀਂ ਦਿੱਤਾ। ਸਗੋਂ ਜੀਵਨ ਭਰ ਬਣਦਾ ਹਰ ਫ਼ਰਜ਼ ਜੀ-ਜਾਨ ਨਾਲ ਨਿਭਾਇਆ। ਆਪਣੇ ਵਡੇਰਿਆਂ ਗਦਰੀ ਬਾਬਿਆਂ ਦੇ ਕਾਰਨਾਮੇ ਲਿਖ ਕੇ ਦੇਸ਼ ਭਗਤੀ ਦਾ ਕਰਜ਼ ਉਤਾਰਿਆ। ਆਪਣੇ ਅਧਿਆਪਕਾਂ, ਉਸਤਾਦਾਂ ਤੋਂ ਪ੍ਰਾਪਤ ਗਿਆਨ ਜੀਵਨ ਭਰ ਦੋਵੇਂ ਹੱਥੀਂ ਵੰਡਿਆ। ਕਰੀਬ ਛੇ ਦਰਜਨ ਪੁਸਤਕਾਂ ਮਾਂ ਬੋਲੀ ਪੰਜਾਬੀ ਦੀ ਝੋਲੀ ਪਾਈਆਂ। ਹੁਣ ਜੀਵਨ ਦੇ ਨੌਵੇਂ-ਦਸਵੇਂ ਦਹਾਕੇ ਵਿਚ 'ਤਵਾਰੀਖ ਸੰਤ ਖਾਲਸਾ' ਗੁਰ ਇਤਿਹਾਸ ਤਿੰਨਾਂ ਭਾਗਾਂ ਵਿਚ ਕਰੀਬ ਚੌਵੀ ਸੌ ਪੰਨੇ ਲਿਖ ਕੇ ਜੋ ਮਹਾਨ ਸੇਵਾ ਕੀਤੀ ਹੈ, ਇਹ ਕੋਈ ਕਰਜ਼ ਲਾਹੁਣ ਦੇ ਉਦੇਸ਼ ਨਾਲ ਨਹੀਂ, ਸਗੋਂ ਗੁਰੂ ਭਗਤੀ, ਸ਼ਰਧਾ ਅਤੇ ਸਮਰਪਣ ਭਾਵਨਾ ਨਾਲ ਕੀਤੀ ਹੈ। 'ਤਵਾਰੀਖ ਸੰਤ ਖਾਲਸਾ' ਭਾਗ ਪਹਿਲਾ ਵਿਚ ਸਤਿਗੁਰੂ ਨਾਨਕ ਦੇਵ ਜੀ ਤੋਂ ਸਾਹਿਬ ਗੁਰੂ ਗੋਬਿੰਦ ਸਿਘ ਜੀ ਤੱਕ ਦੇ ਸੰਖੇਪ ਵੇਰਵੇ ਹਨ, ਅਠਾਰਵੀਂ ਸਦੀ ਵਿਚ ਸਿੱਖਾਂ ਦਾ ਗੌਰਵਮਈ ਸੰਘਰਸ਼, ਬਾਬਾ ਬੰਦਾ ਬਹਾਦਰ ਦੇ ਜੀਵਨ ਵੇਰਵੇ, ਸ਼ਹਾਦਤ, ਦੋ ਘੱਲੂਘਾਰੇ, ਸਿੱਖ ਮਿਸਲਾਂ ਦਾ ਇਤਿਹਾਸ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਸ਼ਕਤੀਸ਼ਾਲੀ ਖਾਲਸਾ ਰਾਜ, ਖਾਲਸਾ ਰਾਜ ਵਿਚ ਆਪਸੀ ਫੁੱਟ, ਕਤਲੋਗਾਰਦ, ਅੰਗਰੇਜ਼ਾਂ ਅਤੇ ਸਿੱਖਾਂ ਦੀਆ ਲੜਾਈਆਂ, ਪੰਜਾਬ ਦਾ ਬਰਤਾਨਵੀ ਹਕੂਮਤ ਦਾ ਗੁਲਾਮ ਹੋਣਾ। ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਵੇਰਵੇ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਖਾਲਸੇ ਦੀ ਪੁਨਰ ਸਥਾਪਨਾ, ਜੰਗ-ਏ-ਆਜ਼ਾਦੀ ਦੇ ਸੰਘਰਸ਼ ਦਾ ਆਰੰਭ, ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ, ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਦੇ ਪ੍ਰਮੁੱਖ ਸੂਬਿਆਂ ਦੀ ਜਲਾਵਤਨੀ-ਨਾਮਧਾਰੀਆਂ ਤੇ ਬਰਤਾਨਵੀ ਹਕੂਮਤ ਦਾ ਦਮਨ-ਚੱਕਰ, ਅਤਿ ਸੰਕਟ ਦੇ ਸਮੇਂ ਸਤਿਗੁਰੂ ਹਰੀ ਸਿੰਘ ਜੀ ਦੁਆਰਾ ਸੁਯੋਗ ਅਗਾਵਈ। ਸਤਿਗੁਰੂ ਰਾਮ ਸਿੰਘ ਜੀ ਪਾਸ ਸਮੁੰਦਰੋਂ ਪਾਰ ਸਿੰਘਾਂ ਦਾ ਪਹੁੰਚਣਾ ਅਤੇ ਹੁਕਮਨਾਮੇ ਲਿਆਉਣੇ ਆਦਿ 1906 ਈ. ਤੱਕ ਦੇ ਸਾਰੇ ਇਤਿਹਾਸ ਦਾ ਵਿਸਤ੍ਰਿਤ ਵਰਨਣ ਇਸ ਪਹਿਲੇ ਭਾਗ ਵਿਚ ਅੰਕਿਤ ਹੈ।

ਦੂਸਰੇ ਭਾਗ ਵਿਚ 1906 ਈ. ਤੋਂ 1959 ਈ. ਤੱਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰਤਾ ਕਾਲ ਦੇ ਵੇਰਵੇ ਅਤੇ ਨਾਲ-ਨਾਲ ਸਮਕਾਲੀ ਪ੍ਰਸਥਿਤੀਆਂ ਦਾ ਬਾਖੂਬੀ ਵਰਨਣ ਕੀਤਾ ਗਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਸਮਾਜ ਦਾ ਆਜ਼ਾਦੀ ਸੰਗਰਾਮ ਵਿਚ ਭਰਪੂਰ ਯੋਗਦਾਨ, ਅਮਨ ਅਤੇ ਸਾਂਝੀਵਾਲਤਾ ਦਾ ਸੰਦੇਸ਼ ਦੇਣ ਲਈ ਅਮਨ ਕਾਨਫਰੰਸਾਂ, ਮਾਂ ਬੋਲੀ ਪੰਜਾਬੀ ਦੇ ਵਿਕਾਸ ਲਈ ਪੰਜਾਬੀ ਕਾਨਫਰੰਸਾਂ, ਗੁਰਮਤਿ ਸੰਗੀਤ ਸੰਮੇਲਨ, ਨਾਮ ਬਾਣੀ ਦੇ ਮਹਾਨ ਯੱਗ, ਵਿਦੇਸ਼ਾਂ ਵਿਚ ਸਿੱਖੀ ਪ੍ਰਚਾਰ, ਦੇਸ਼ ਦੀ ਵੰਡ ਤੋਂ ਪਹਿਲੋਂ ਸਿੱਖਾਂ ਨੂੰ ਸੁਚੇਤ ਕਰਨਾ, ਰਾਵੀਓਂ ਪਾਰ ਹੋ ਜਾਣ ਲਈ ਆਖਣਾ, ਫਿਰਕੂ ਹਨੇਰੀ ਸਮੇਂ ਵੀ ਨਾਮਧਾਰੀ ਸਿੱਖਾਂ ਵਲੋਂ ਕਿਸੇ ਇੱਕ ਵੀ ਮੁਸਲਮਾਨ ਦਾ ਜਾਨੀ-ਮਾਲੀ ਨੁਕਸਾਨ ਨਾ ਕਰਨਾ, ਸਗੋਂ ਮੁਸਲਮਾਨ ਕਾਫਲਿਆਂ ਦੀ ਜਥਾ-ਸ਼ਕਤ ਸੇਵਾ ਕਰਨੀ, ਉਜੜਿਆਂ ਨੂੰ ਵਸਾਉਣਾ ਅਤੇ ਆਪਣੇ ਹੀ ਆਜ਼ਾਦ ਦੇਸ਼ ਦੀ ਸਰਕਾਰ ਵਲੋਂ ਖੜੀਆਂ ਕੀਤੀਆਂ ਸਮੱਸਿਆਵਾਂ ਨੂੰ ਸੁਲਝਾਉਣਾ ਆਦਿ ਸਾਰੇ ਵੇਰਵੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਘਰਸ਼ਮਈ ਜੀਵਨ 'ਤਵਾਰੀਖ ਸੰਤ ਖਾਲਸਾ ਭਾਗ-II' ਵਿਚ ਤੱਥ ਭਰਪੂਰ ਪੇਸ਼ ਕੀਤਾ ਗਿਆ ਹੈ।

'ਤਵਾਰੀਖ ਸੰਤ ਖਾਲਸਾ ਭਾਗ-III' ਵਿਚ 1959 ਤੋਂ 2012 ਈ. ਤੱਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦਾ ਗੁਰ-ਇਤਿਹਾਸ ਕਸੇਲ ਜੀ ਨੇ ਬੜੀ ਸ਼ਰਧਾ ਅਤੇ ਭਗਤੀ ਭਾਵ ਨਾਲ ਲਿਖਿਆ ਹੈ। 'ਆਦਿ ਕਥਨ' ਅਤੇ 'ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਵਿਅਕਤਿਤਵ' ਇੱਕ ਕਿਸਮ ਦਾ ਸਮੁੱਚੇ ਤੀਸਰੇ ਭਾਗ ਦਾ ਸੰਖੇਪ ਸਾਰ ਹੈ। ਪਹਿਲੇ ਅਧਿਆਇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਤੋਂ ਲੈ ਕੇ 1959 ਤੱਕ ਵੱਡੇ ਬਾਬਾ ਜੀ ਦੇ ਜੀਵਨ ਸਮਾਚਾਰਾਂ ਦੇ ਵੇਰਵੇ, ਇੱਕ ਪੂਰਨ ਗੁਰ-ਸਿੱਖ ਦੇ ਰੂਪ ਵਿਚ ਬਹੁਤ ਸੁੰਦਰ ਵਰਨਣ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਜ਼ਾ ਅਨੁਸਾਰ ਵੱਡੇ ਬਾਬਾ ਜੀ ਨੇ ਸਤਿਗੁਰੂ ਰੂਪ ਵਿਚ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਣੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਅਗਵਾਈ ਕਰਦਿਆਂ ਪਹਿਲੇ ਦਹਾਕੇ ਵਿਚ ਕਰੀਬ 1970 ਈ. ਤੱਕ ਜੋ ਵੱਡੇ ਕਾਰਜ ਕੀਤੇ, ਉਨ੍ਹਾ ਵਿਚ ਸਭ ਤੋਂ ਪਹਿਲਾਂ 1961 ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਦੇ ਆਰੰਭ ਹੋਏ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੇ ਭੋਗ ਪਾਏ। 1963 ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਰੰਭ ਕੀਤੀ ਗੁਰਮਤਿ ਅਨੰਦ ਮਰਿਯਾਦਾ ਦੀ ਸ਼ਤਾਬਦੀ ਇਕੱਠੇ 150 ਅਨੰਦ ਕਰਕੇ ਬੜੀ ਸ਼ਾਨ ਨਾਲ ਮਨਾਈ। 1964-65 ਵਿਚ ਨਾਮਧਾਰੀ ਨੌਜੁਆਨਾਂ ਦੇ ਭਵਿੱਖ ਨੂੰ ਤਰਤੀਬਣ, ਤਰਾਸ਼ਣ ਅਤੇ ਪੱਛਮੀ ਸਭਿਆਚਾਰ ਦੇ ਮਾਰੂ ਅਸਰ ਤੋਂ ਬਚਾਉਣ ਲਈ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਅਤੇ ਹਰ ਵਰ੍ਹੇ ਵਿਦਿਅਕ ਸੰਮੇਲਨ ਦੀ ਸ਼ੁਰੂਆਤ ਕਰਨੀ। ਵਿਸ਼ਵ ਅਮਨ ਕਾਊਂਸਲ ਵਿਚ ਅਤੇ ਵਿਸ਼ਵ ਸ਼ਾਕਾਹਾਰੀ ਕਾਂਗਰਸ ਵਿਚ ਸ੍ਰੀ ਸਤਿਗੁਰੂ ਜੀ ਨੇ ਅਹਿਮ ਭੂਮਿਕਾ ਨਿਭਾਈ। ਸਤਿਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਵਰ੍ਹੇ ਅਤੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਤੀਸਰੀ ਪ੍ਰਕਾਸ਼ ਸ਼ਤਾਬਦੀ ਦੇ ਵੱਡੇ ਪੱਧਰ ਦੇ ਪ੍ਰੋਗਰਾਮ ਨਾਮਧਾਰੀ ਸੰਗਤਾਂ ਵਲੋਂ ਕੀਤੇ ਗਏ। ਗੁਰਗੱਦੀ ਦੇ ਪਹਿਲੇ ਦਹਾਕੇ ਵਿਚ ਹੀ ਮਸਤਾਨਗੜ੍ਹ ਆਬਾਦ ਕਰਨਾ ਅਤੇ ਸ੍ਰੀ ਜੀਵਨ ਨਗਰ ਇਲਾਕੇ ਵਿਚ ਸੜਕਾਂ ਬਣਾਉਣੀਆਂ ਵੀ ਆਪ ਜੀ ਦੇ ਅਹਿਮ ਕਾਰਜ ਹਨ। ਦੇਸੀ ਗਊਆਂ ਦੀ ਨਸਲ ਸੁਧਾਰ ਲਈ ਵੀ ਨਾਮਧਾਰੀ ਮੇਲਿਆਂ ਵਿਚ ਪਸ਼ੂ ਪ੍ਰਦਰਸ਼ਨੀਆਂ ਦਾ ਆਯੋਜਨ ਹੁੰਦਾ ਰਿਹਾ। ਇਸੇ ਦਹਾਕੇ ਵਿਚ ਹੀ ਭਾਰਤ ਗੋ-ਗੰਵਰਧਨ ਸੰਮਿਤੀ ਵਲੋਂ ਸ੍ਰੀ ਸਤਿਗੁਰੂ ਜੀ ਨੂੰ 'ਗੋਪਾਲ ਰਤਨ' ਸਨਮਾਨ ਭੇਟ ਕੀਤਾ ਗਿਆ।

ਕਸੇਲ ਜੀ ਰਚਿਤ ਭਾਗ ਤੀਸਰੇ ਦਾ ਆਧਾਰ ਸਪਤਾਹਿਕ 'ਸਤਿਜੁਗ' ਦੇ ਪਰਚੇ ਹਨ। ਬਾਵਜੂਦ ਬਹੁਤ ਕੋਸ਼ਿਸ਼ ਦੇ 1966 ਈ. ਤੋਂ 1969 ਈ. ਤੱਕ ਦੇ ਪਰਚੇ ਨਾ ਮਿਲਣ ਕਰਕੇ ਇਨ੍ਹਾਂ ਵਰ੍ਹਿਆ ਦੇ ਗੈਪ ਰਹਿ ਗਏ ਹਨ। ਇਸ ਤੋਂ ਅੱਗੇ 1978 ਤੋਂ 1985 ਤੱਕ ਦੇ ਵੀ ਪਰਚੇ ਨਹੀਂ ਸਨ ਮਿਲ ਰਹੇ, ਪਰ ਇਹ ਗੈਪ ਕਵੀ ਪ੍ਰੀਤਮ ਸਿੰਘ ਰਚਿਤ 'ਬੀਤੇ ਦੀਆਂ ਪੈੜਾਂ' 'ਚੋਂ ਪੂਰੇ ਕੀਤੇ ਗਏ। ਜਦੋਂ ਬਾਕੀ ਸਾਰਾ ਲਿਖਿਆ ਜਾ ਚੁੱਕਾ

ਸੀ ਤਾਂ ਉਸ ਸਮੇਂ ਕਸੇਲ ਜੀ ਦੀ ਸੇਹਤ ਵੀ ਕੁਝ ਕਮਜ਼ੋਰ ਚੱਲ ਰਹੀ ਸੀ, ਇਸ ਲਈ ਆਪ ਦੇ ਕਹਿਣ 'ਤੇ ਕੁਝ ਸੱਜਣਾਂ ਨੇ 'ਬੀਤੇ ਦੀਆਂ ਪੈੜਾਂ' 'ਚੋਂ ਨੋਟ ਲੈ ਕੇ ਇਨ੍ਹਾਂ ਵਰ੍ਹਿਆਂ ਦੇ ਵੇਰਵੇ ਲਿਖਣ ਲਈ ਮੱਦਦ ਕੀਤੀ ਇਸ ਅਧੂਰੇ ਕਾਰਜ ਨੂੰ ਪੂਰਾ ਕਰਨ ਲਈ ਧੰਨਵਾਦ ਦੇ ਪਾਤਰ ਹਨ- ਸ੍ਰ. ਸੁਵਰਣ ਸਿੰਘ ਵਿਰਕ, ਸ੍ਰ. ਦੇਵਿੰਦਰ ਸਿੰਘ ਗਿੱਲ 'ਜੀਆ ਲੱਥਾ', ਸੰਤ ਨਿਸ਼ਾਨ ਸਿੰਘ ਜੀ ਕਥਾਕਾਰ, ਬੀਬੀ ਸੁਰਿੰਦਰ ਕੌਰ ਖਰਲ ਅਤੇ ਸੇਵਕ ਹਰਪਾਲ ਸਿੰਘ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦੇ ਦੂਸਰੇ ਦਹਾਕੇ ਦੌਰਾਨ 1971 ਵਿਚ ਸ੍ਰੀ ਅਨੰਦਪੁਰ ਸਾਹਿਬ ਸ਼ਤਾਬਦੀ ਹੋਲਾ, 1972 ਵਿਚ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਅਤੇ ਮਲੇਰਕੋਟਲੇ ਦੇ ਸ਼ਹੀਦਾਂ ਦੀ ਸ਼ਤਾਬਦੀ। 1975 ਈ. ਵਿਚ ਸਤਿਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸ਼ਤਾਬਦੀ, 1979 ਈ. ਵਿਚ ਸੂਬਾ ਸਾਹਿਬ ਸਿੰਘ ਸ਼ਹੀਦੀ ਸ਼ਤਾਬਦੀ ਆਦਿ ਵਰ੍ਹਿਆ ਵਿਚ ਵੱਡੇ ਪੱਧਰ 'ਤੇ ਸ਼ਤਾਬਦੀਆਂ ਮਨਾਈਆਂ ਗਈਆਂ। ਸੰਨ 1974 ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੀ ਦੂਸਰੀ ਲੜੀ ਸੰਪੂਰਨ ਹੋਈ। ਸੰਤ ਨਗਰ ਅੱਸੂ ਦੇ ਮੇਲੇ ਸਮੇਂ ਭੋਗ ਪਾਏ ਗਏ। ਇਸੇ ਸੰਧਰਭ ਵਿਚ ਸਵਾ ਲੱਖ ਪਾਠਾਂ ਦੀ ਤੀਸਰੀ ਲੜੀ ਅਕਤੂਬਰ 1997 ਵਿਚ ਸੰਪੂਰਨ ਹੋਈ। ਚੌਥੀ ਲੜੀ ਚੱਲ ਰਹੀ ਹੈ। ਇਸ ਤੋਂ ਬਿਨਾਂ ਮੇਲਿਆਂ ਹੋਲਿਆਂ ਸਮੇਂ ਪਾਠਾਂ ਦੇ ਭੋਗ ਅਤੇ ਹਜ਼ਾਰਾਂ ਅਖੰਡ ਪਾਠ ਵੱਖਰੇ ਹਨ। 1974-75 ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਸ਼ੁਰੂ ਕੀਤੇ ਗਏ ਜੋ ਭਵਿੱਖ ਵਿਚ ਨਿਰੰਤਰ ਜਾਰੀ ਰਹੇ। ਸ੍ਰੀ ਸਤਿਗੁਰੂ ਜੀ ਨੇ ਸ਼ਾਸਤਰੀ ਸੰਗੀਤ ਦੇ ਵੱਡੇ ਉਸਤਾਦਾਂ ਪਾਸ ਨਾਮਧਾਰੀ ਸਿਖਿਆਰਥੀ ਭੇਜ ਕੇ ਉਨ੍ਹਾਂ ਦੀ ਸੰਗੀਤਕ ਵੰਨਗੀ ਨੂੰ ਕੀਰਤਨ ਵਾਸਤੇ ਸੁਰੱਖਿਅਤ ਕੀਤਾ। 1975-76 ਈ. ਵਿਚ ਸਤਿਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਵਿਚ ਨਾਮਧਾਰੀ ਹਾਕੀ ਟੀਮ ਤਿਆਰ ਕਰਨੀ ਸ਼ੁਰੂ ਕੀਤੀ, ਜੋ ਭਵਿੱਖ ਵਿਚ ਰਾਸ਼ਟਰੀ ਪੱਧਰ ਦੀ ਟੀਮ ਬਣੀ ਅਤੇ ਉਲੰਪੀਅਨ ਖਿਡਾਰੀ ਪੈਦਾ ਕੀਤੇ। ਇਹ ਇੱਕ ਵੱਡਾ ਕਾਰਜ ਸੀ ਜੋ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਖੇਡ ਦੇ ਮੈਦਾਨ ਵਿਚ ਅਤੇ ਸ਼ਾਸਤਰੀ ਸੰਗੀਤ ਦੇ ਮੰਚ 'ਤੇ ਸਿੱਖੀ ਸੂਰਪ ਦੀ ਮਾਣਯੋਗ ਪਹਿਚਾਣ ਬਣੀ। ਦਸੰਬਰ, 1980 ਵਿਚ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦਾ ਵਿਸ਼ੇਸ਼ ਸਨਮਾਨ ਹੋਇਆ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਗੁਰਤਾ ਕਾਲ ਦੇ ਤੀਸਰੇ ਅਤੇ ਚੌਥੇ ਦਹਾਕੇ ਵਿਚ ਸ੍ਰੀ ਭੈਣੀ ਸਾਹਿਬ ਨਾਮਧਾਰੀ ਕਲਾ ਕੇਂਦਰ ਦੀ ਸਥਾਪਨਾ ਕਰਕੇ ਵੱਡੇ ਪੱਧਰ 'ਤੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੀ ਸਿੱਖਿਆ ਆਰੰਭ ਕੀਤੀ। ਇਸ ਤੋਂ ਬਿਨਾਂ ਨਾਮਧਾਰੀ ਸ਼ਹੀਦੀ ਸਮਾਰਕਾਂ ਦੀ ਉਸਾਰੀ, ਸ੍ਰੀ ਭੈਣੀ ਸਾਹਿਬ ਦਾ ਨਵ-ਨਿਰਮਾਣ, ਬਾਗਬਾਨੀ, ਖੇਤੀ ਅਤੇ ਬੀਜ ਉਤਪਾਦਨ ਨੂੰ ਵਿਗਿਆਨਕ ਢੰਗ ਨਾਲ ਕਰਨ ਲਈ ਠਾਕੁਰ ਉਦੇ ਸਿੰਘ ਜੀ ਦੀ ਦੇਖ-ਰੇਖ ਹੇਠ 'ਨਾਮਧਾਰੀ ਸੀਡਜ਼ ਪ੍ਰਾ. ਲਿਮ. ਦੀ ਸਥਾਪਨਾ ਇੱਕ ਅਜਿਹਾ ਦੂਰ ਅੰਦੇਸ਼ੀ ਦਾ ਕਾਰਜ ਸੀ, ਜੋ ਭਵਿੱਖ ਵਿਚ ਅੰਤਰ-ਰਾਸ਼ਟਰੀ ਪੱਧਰ 'ਤੇ ਆਪਣੀ ਪਹਿਚਾਣ ਬਣਾ ਸਕਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਨਾਮਧਾਰੀ ਸਿੱਖ ਭਾਰਤ ਤੋਂ ਬਾਹਰ ਥਾਈਲੈਂਡ ਅਤੇ ਈਸਟ ਅਫਰੀਕਾ ਵਿਚ ਹੀ ਸਨ। ਇਸ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਦੇਸ਼ਾਂ ਦੇ ਹੀ ਦੌਰੇ ਕੀਤੇ ਅਤੇ ਸਿੱਖੀ ਦਾ ਪ੍ਰਚਾਰ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਪੰਜ ਮਹਾਂਦੀਪਾਂ ਦੇ ਕਈ ਦੇਸ਼ਾਂ ਤੱਕ ਨਾਮਧਾਰੀ ਸਿੱਖ ਫੈਲੇ। ਇਨ੍ਹਾਂ ਸਾਰੇ ਦੇਸ਼ਾਂ ਵਿਚ ਆਪ ਜੀ ਨੇ ਅਨੇਕਾਂ ਦੌਰੇ ਕੀਤੇ, ਪਰ ਇਸ ਭਾਗ ਵਿਚ ਇਨ੍ਹਾਂ ਦੌਰਿਆਂ ਦੇ ਉਨੇ ਕੁ ਵੇਰਵੇ ਹੀ ਮਿਲਦੇ ਹਨ, ਜੋ ਸਤਿਜੁਗ ਵਿਚ ਛਪੇ, ਵਿਦੇਸ਼ ਦੌਰਿਆਂ ਦੇ ਵਿਸਤ੍ਰਿਤ ਵੇਰਵੇ ਸੰਦਰਭ ਸ੍ਰੋਤਾਂ ਤੋਂ ਖੋਜ ਦਾ ਵਿਸ਼ਾ ਹਨ।

1999 ਈ. ਵਿਚ ਖਾਲਸਾ ਪੰਥ ਦੀ ਸਾਜਨਾ ਦੀ ਤੀਸਰੀ ਸ਼ਤਾਬਦੀ ਵੀ ਨਾਮਧਾਰੀ ਸੰਗਤਾਂ ਵਲੋਂ ਬੜੇ ਉਤਸ਼ਾਹ ਨਾਲ ਮਨਾਈ ਗਈ। ਸ੍ਰੀ ਸਤਿਗੁਰੂ ਜੀ ਦੀ ਅਗਵਾਹੀ ਹੇਠ ਇਕ ਵਿਸ਼ਾਲ ਨਾਮਧਾਰੀ ਸੰਤ ਖਾਲਸਾ ਮਾਰਚ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਆਨੰਦਪੁਰ ਸਾਹਿਬ ਤੱਕ ਗਿਆ। ਇਸੇ ਤਰ੍ਹਾਂ 2004 ਈ. ਵਿਚ ਸਾਹਿਬ ਕਲਗੀਧਰ ਪਾਤਸ਼ਾਹ ਦੇ ਸਾਹਿਬਜ਼ਾਦਿਆਂ ਦੀ ਤੀਸਰੀ ਸ਼ਹੀਦੀ ਸ਼ਤਾਬਦੀ ਵੀ ਨਾਮਧਾਰੀ ਸੰਗਤਾਂ ਵਲੋਂ ਬੜੇ ਉਤਸ਼ਾਹ ਨਾਲ ਮਨਾਈ ਗਈ। ਨਾਮਧਾਰੀ ਸੰਗਤਾਂ ਵਿਸ਼ਾਲ ਖਾਲਸਾ ਮਾਰਚ ਦੇ ਰੂਪ ਵਿਚ ਸ੍ਰੀ ਫਤਹਿਗੜ੍ਹ ਸਾਹਿਬ ਨਤਮਸਤਕ ਹੋਣ ਗਈਆਂ। ਸੰਨ 2007 ਵਿਚ ਨਾਮਧਾਰੀ ਪੰਥ ਦੀ ਸਾਜਨਾ ਦੀ 150ਵੀਂ ਵਰ੍ਹੇਗੰਢ ਨਾਮਧਾਰੀ ਪੰਥ ਵਲੋਂ ਬੜੀ ਧੂਮਧਾਮ ਨਾਲ ਮਨਾਈ ਗਈ। ਨਾਮਧਾਰੀ ਪੰਥ ਦੀ ਸਾਜਨਾ ਦਾ ਸਬੰਧ ਪਹਿਲੇ ਆਜ਼ਾਦੀ ਸੰਗਰਾਮ ਦੀ ਆਰੰਭਤਾ ਨਾਲ ਜੁੜਿਆ ਹੋਣ ਕਰਕੇ ਪੰਜਾਬ ਸਰਕਾਰ ਵਲੋਂ ਵੀ ਯੂਨੀਵਰਸਿਟੀਆਂ, ਕਾਲਜਾਂ ਅਤੇ ਸਕੂਲਾਂ ਦੇ ਪੱਧਰ ਤੱਕ ਇਹ ਸ਼ਤਾਬਦੀ ਵਰ੍ਹਾ ਮਨਾਇਆ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਧੀ ਸਦੀ ਤੋਂ ਕੁਝ ਵੱਧ ਵਰ੍ਹੇ ਅਗਵਾਈ ਕਰਦਿਆਂ ਨਾਮਧਾਰੀ ਪੰਥ ਨੂੰ ਬੁਲੰਦੀਆਂ ਤੇ ਪਹੁੰਚਾਇਆ, ਆਪ ਜੀ ਦੀ ਛਤਰ-ਛਾਇਆ ਹੇਠ ਨਾਮਧਾਰੀ ਪੰਥ ਦਾ ਸਰਬਪੱਖੀ ਵਿਕਾਸ ਹੋਇਆ। ਇਸੇ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਨੂੰ ਕਸੇਲ ਜੀ ਨਾਮਧਾਰੀ ਪੰਥ ਦਾ ਸਵਰਨ-ਯੁਗ ਲਿਖਦੇ ਹਨ। 'ਤਵਾਰੀਖ ਸੰਤ ਖਾਲਸਾ' ਤਿੰਨ ਭਾਗਾਂ ਵਿਚ ਕਸੇਲ ਜੀ ਨੇ ਕਰੀਬ ਢਾਈ ਹਜ਼ਾਰ ਪੰਨੇ ਲਿਖੇ ਹਨ, ਜਿਨ੍ਹਾਂ ਵਿਚੋਂ ਬਾਰਾਂ ਸੌ ਪੰਨੇ ਭਾਗ ਤੀਸਰਾ ਦੇ ਹੀ ਹਨ। ਇੰਨਾ ਵੱਡਾ ਕਾਰਜ ਕਸੇਲ ਜੀ ਵਰਗੀ ਸਿਰੜੀ ਸਖ਼ਸ਼ੀਅਤ ਹੀ ਕਰ ਸਕਦੀ ਹੈ, ਸਚਮੁੱਚ ਹੀ ਪ੍ਰੋ. ਕਰਤਾਰ ਸਿੰਘ ਕਾਲੜਾ ਦੀਆਂ ਆਪ ਬਾਰੇ ਲਿਖੀਆਂ ਕਾਵਿ ਸਤਰਾਂ ਅਰਥ ਭਰਪੂਰ ਹਨ:

ਹੱਥ ਵਿਚ ਲੈ ਕੇ ਦੀਪਕ ਸਿਰਜਨ ਸ਼ਕਤੀ ਦਾ,
ਸ਼ਬਦਾਂ ਦਾ ਵਣਜਾਰਾ ਬਣ ਹੈ ਗੌਂਸ ਗਿਆ।
ਸੋਝੀਵਾਨ ਸੁਜਾਖੇ ਕੁਝ ਸ਼ਰਮਿੰਦਾ ਨੇ,
ਸੋਝੀਵਾਨ ਮੁਨਾਖਾ ਕਿੱਥੇ ਪਹੁੰਚ ਗਿਆ।

'ਤਵਾਰੀਖ ਸੰਤ ਖਾਲਸਾ' ਲੇਖਕਾਂ, ਇਤਿਹਾਸਕਾਰਾਂ ਅਤੇ ਪ੍ਰਚਾਰਕਾਂ ਲਈ ਇੱਕ ਸੰਦਰਭ ਗ੍ਰੰਥ ਵੀ ਹੈ। ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਦੀ ਕਠਿਨ ਘਾਲਣਾ ਅੱਗੇ ਸੀਸ ਝੁਕਾਉਂਦਾ ਹੋਇਆ ਆਪ ਦੀਆਂ 'ਜੈਸਾ ਸਤਿਗੁਰ ਸੁਣੀਦਾ' ਦੀ ਅੰਤਿਕਾ 'ਸਵਰਨ-ਚਮਤਕਾਰ' ਦੀਆਂ ਆਖਰੀ ਪੰਗਤੀਆਂ ਨਾਲ ਹੀ ਸਮਾਪਨ ਕਰਦਾ ਹਾਂ:

ਜੈਸਾ ਸਤਿਗੁਰ ਜਾਣਿਆ,
ਸੋਝੀ ਗੁਰੂ ਸੁਜਾਨ।
ਬਖਸ਼ੀ ਦਾਤ ਜੋ ਕਲਾ ਦੀ,
ਕਰ ਦਿੱਤਾ ਬਿਆਨ।
ਗੁਰ ਮਹਿਮਾ ਅਨੰਦ ਹੈ,
ਸਤਿਗੁਰ ਦੀਨ ਦਿਆਲ।
ਚਰਨੀਂ ਮੱਥਾ ਟੇਕਦਾ,
ਦਾਸ ਤੇਰਾ 'ਕ੍ਰਿਪਾਲ'॥

# ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਛੋੜੇ 'ਤੇ ਵਿਸ਼ੇਸ਼



- ਰਣਜੀਤ ਕੌਰ 'ਜੀਤ'
ਮੋਬ: 9810327205

## ਆਇਆ ਦੋ ਹਜ਼ਾਰ ਬਾਰਾਂ

ਆਇਆ ਦੋ ਹਜ਼ਾਰ ਬਾਰਾਂ ਤੇ ਦਿਨ ਅੱਜ ਤੇਰਾਂ ਦਸੰਬਰ ਹੈ
ਅੱਜ ਸਾਰਾ ਸੰਸਾਰ ਪਿਆ ਰੋਵੇ ਤੇ ਰੋ ਰਿਹਾ ਉਪਰੋਂ ਅੰਬਰ ਹੈ।

ਘਨਘੋਰ ਘਟਾਵਾਂ ਚਾਰੇ ਪਾਸੇ ਅੱਜ ਧਰਤੀ ਤੇ ਛਾ ਗਈਆਂ
ਤੜਫ਼ ਉਠੀਆਂ ਸਾਗਰ ਦੀਆਂ ਲਹਿਰਾ ਬੱਦਲਾਂ ਵਿੱਚ ਸਮਾਂ ਗਈਆਂ
ਹਰ ਪਾਸੇ ਝੱਖੜ ਪਿਆ ਝੁੱਲਦਾ ਜਾਪੇ ਉਜੜਿਆ ਖੰਡਰ ਹੈ
ਅੱਜ ਸਾਰਾ ਸੰਸਾਰ ਪਿਆ ਰੋਵੇ..........

ਅਕਾਸ਼ ਉਤੇ ਚੰਨ ਤਾਰੇ ਵੀ ਮੂੰਹ ਛੁਪਾ ਕੇ ਰੋ ਰਹੇ ਨੇ
ਇੰਦਰ ਰੋਵੇ ਮਾਰ ਕੇ ਭੁੱਬਾਂ ਆਪਾ ਸਾਰੇ ਖੋ ਰਹੇ ਨੇ
ਅੱਜ ਧਰਤੀ ਅਕਾਸ਼ ਨੇ ਹਿਲ ਗਏ ਜੋ ਰਚਿਆ ਏਹਦਾ ਅਡੰਬਰ ਹੈ
ਅੱਜ ਸਾਰਾ ਸੰਸਾਰ ਪਿਆ ਰੋਵੇ..........

ਨਹੀਂ ਮਿਲਣੀ ਉਹ ਮੂਰਤ ਮੁੜ ਕੇ ਮੁੱਕ ਜਾਣੀਆ ਸਾਹਾਂ ਸਹਿਕਦੀਆਂ
ਆਣੀਆਂ ਨਹੀਂ ਉਹ ਮਸਤ ਹਵਾਵਾਂ ਮਹਿਕ ਉਹਦੀ ਨਾਲ ਮਹਿਕਦੀਆਂ
ਅੱਜ ਨਜ਼ਰੋਂ ਉਹਲੇ ਹੋ ਗਿਆ ਭਾਵੇਂ ਵਸਦਾ ਦਿਲ ਦੇ ਅੰਦਰ ਹੈ
ਅੱਜ ਸਾਰਾ ਸੰਸਾਰ ਪਿਆ ਰੋਵੇ..........

ਰੋ ਰੋ ਸੰਗਤਾਂ ਵਾਜਾਂ ਮਾਰਨ ਸੁਣ ਸਾਡੀ ਅਰਜੋਈ ਵੇ
ਸੁੱਤਾ ਏ ਅੱਜ ਕੇਹੜੀ ਨੀਂਦੇ ਉਹਨੂੰ ਹੂਕ ਸੁਣੇ ਨਾ ਕੋਈ ਵੇ
ਜੋ ਤੁਰਿਆ ਅੱਜ ਸੰਸਾਰ ਚੋਂ ਉਹ ਪੈਗੰਬਰਾਂ ਦਾ 'ਜੀਤ' ਪੈਗਬੰਰ ਹੈ
ਅੱਜ ਸਾਰਾ ਸੰਸਾਰ ਪਿਆ ਰੋਵੇ..........

ਆਇਆ ਦੋ ਹਜ਼ਾਰ ਬਾਰਾਂ ਤੇ ਦਿਨ ਅੱਜ ਤੇਰਾਂ ਦਸੰਬਰ ਹੈ।
ਅੱਜ ਸਾਰਾ ਸੰਸਾਰ ਪਿਆ ਰੋਵੇ ਤੇ ਰੋ ਰਿਹਾ ਉਪਰੋਂ ਅੰਬਰ ਹੈ।

## ਟੱਪੇ

ਛੱਡ ਵਿੱਲਕਦੇ ਟੁਰ ਗਏ ਓ
ਪਤਾ ਸਾਨੂੰ ਨਹੀਂ ਲੱਗਿਆ
ਰਾਵਾਂ ਕੇਹੜੀਆਂ ਨੂੰ ਮੁੜ੍ਹ ਗਏ ਓ।
ਸੁੰਨੀ ਦੁਨੀਆਂ ਕਰ ਗਏ ਓ
ਭੁਲ ਅਸੀਂ ਨਹੀਂ ਸਕਦੇ
ਉਪਕਾਰ ਜੋ ਕਰ ਗਏ ਓ।
ਸਾਡੇ ਨੈਣ ਤਰਸਦੇ ਨੇ
ਇਕ ਝਲਕ ਵਿਖਾ ਦੇਵੋਂ ਦਿਨੇ ਰਾਤ ਵਰਸਦੇ ਨੇ।
ਤੇਰਾ ਦਿਲ ਵਿਚ ਡੇਰਾ ਏ
ਫੇਰ ਵੀ ਨੇ ਨੈਣ ਲੱਭਦੇ ਦਿਲ ਲੱਗਦਾ ਨਾ ਮੇਰਾ ਏ।
ਤੇਰੀ ਯਾਦ ਸਤਾਉਂਦੀ ਏ
ਹਥਾਂ ਵਿਚੋਂ ਫਿਸਲ ਗਈ ਨਾ ਉਹ ਰੁੱਤ ਮੁੱੜ ਕੇ ਆਉਂਦੀ ਏ।
ਗੁਰੂ ਜਗਜੀਤ ਪਿਆਰੇ ਨੇ
ਮੇਹਰ ਦੀ ਨਜ਼ਰ ਕਰਕੇ ਪਾਪੀ ਦੁਨੀਆਂ ਦੇ ਤਾਰੇ ਨੇ।
ਉਸ ਮਿਤਰ ਪਿਆਰੇ ਨੂੰ
ਕੋਈ ਦੁੱਖੜੇ ਸੁਣਾ ਦੇਵੇ ਸਾਡੇ ਦਿਲ ਦੇ ਸਹਾਰੇ ਨੂੰ।
ਜੱਗ ਦੀਦ ਦਾ ਪਿਆਸਾ ਏ
ਤੇਰੀਆਂ ਯਾਦਾਂ ਦਾ ਸਾਡੇ ਦਿਲ ਨੂੰ ਦਿਲਾਸਾ ਏ।
ਕਿਤੋਂ ਮੁੜ ਕੇ ਤਾਂ ਆ ਜਾਵੋਂ
ਤੜਫਦੀਆਂ ਰੂਹਾਂ ਨੂੰ ਸੀਨੇ ਨਾਲ ਲਗਾ ਜਾਵੋਂ।
ਜ਼ਖ਼ਮ ਦਿਲ ਦੇ ਅੱਲੇ ਨੇ
ਜਿੰਦ ਦੇ ਕੇ ਮਿਲ ਜਾਵਣ ਸੌਦੇ ਫਿਰ ਵੀ ਸਵੱਲੇ ਨੇ॥

## ਸਜ਼ਾ

ਹਾਂ, ਮੈਂ ਕਿਹਾ ਤਾਂ ਸੀ, ਮੇਰੇ ਤੇ ਕ੍ਰਿਪਾ ਕਰ।
ਮੈਂ ਇਹ ਵੀ ਕਿਹਾ ਸੀ ਮੇਰੇ ਦੁਖੜੇ ਵੀ ਹਰ।
ਨਹੀਂ ਸਾਂ ਜਾਨਦੀ ਮੈਂ, ਕਿ ਸਤਿਗੁਰੂ ਮੇਰੇ ਲਈ
ਦੁਖ ਕਟ ਕੇ ਮੇਰੀ ਪੀੜ ਆਪਣੇ ਤਨ ਤੇ ਲਈ।
ਡੇਰੇ ਭੈਣੀ ਸਾਹਿਬ ਵਿਚ ਲਾ ਲਏਗਾ,
ਮੈਨੂੰ ਦਰਸ਼ਨ ਤੋਂ ਵੀ ਤਰਸਾ ਦਏਗਾ।
ਇਹ ਤਾਂ ਜਾਨਦੀ ਸਾਂ ਉਹ ਬੇਅੰਤ ਹੈ
ਉਹਦੀ ਕ੍ਰਿਪਾ ਤਾਂ ਜਗ ਤੇ ਅਨੰਤ ਹੈ।
ਕਰਾਮਾਤ ਕਰਕੇ ਤੇ ਦਿਖਾ ਦਏਗਾ
ਤੇ ਫੇਰ ਦਰਸ਼ਨ ਤੋਂ ਵੀ ਤਰਸਾ ਦਏਗਾ।
ਜਗ ਤੇ ਐਸਾ ਗੁਰੂ ਕੋਈ ਨਜ਼ਰ ਨ ਆਏ
ਹਥੋਂ ਦੇ ਪੈਸੇ ਗਰੀਬਾਂ ਦੇ ਇਲਾਜ ਕਰਾਏ।
ਅੰਦਰੋ ਦੁਖ ਰੋਗ ਸਾਰੇ ਮਿਟਾ ਦਏਗਾ
ਤੇ ਫਿਰ ਦਰਸ਼ਨ ਤੋਂ ਵੀ ਤਰਸਾ ਦਏਗਾ।
ਸਾਨੂੰ ਜਗ ਤੋਂ ਮਿਲਦੀ ਨਹੀਂ ਵੇਹਲ ਹੈ
ਫਿਰ ਵੀ ਸਤਿਗੁਰੂ ਦੀ ਇਤਨੀ ਮੇਹਰ ਹੈ।
ਸਾਨੂੰ ਆਪਣੇ ਚਰਨਾਂ ਦੇ ਨਾਲ ਲਾ ਲਏਗਾ
ਜਨਮ-ਮਰਨ ਦਾ ਪੰਧ ਮੁਕਾ ਦਏਗਾ।

## ਬੁਲਾਵਾ



ਗੁਰਮੀਤ ਕੌਰ 'ਮੀਤ'

ਲਾਇਆ ਜੇ ਬ੍ਰਹਮੰਡ ਵਿਚ ਡੇਰਾ,
ਫੇਰਾ ਪਾ ਮੁੜਕੇ ਛੇਤੀ ਆ ਮੁੜਕੇ।
ਕਈ ਬੁਢੇ ਤੇ ਗਰੀਬ,
ਮਨੋ ਤੇਰੇ ਨੇ ਕਰੀਬ,
ਤੈਨੂੰ ਲਭਦੇ ਹਬੀਬ,
ਫੇਰਾ ਪਾ ਮੁੜਕੇ ਛੇਤੀ ਆ ਮੁੜਕੇ।
ਤੈਨੂੰ ਮਿਲਣੇ ਦੀ ਤਾਂਗ,
ਕੀਤੀ ਝਲਿਆਂ ਦੇ ਵਾਂਗ,
ਗਾਵਾਂ ਪ੍ਰੇਮ ਵਾਲਾ ਰਾਗ,
ਛੇਤੀ ਆ ਮੁੜਕੇ ਫੇਰਾ ਪਾ ਮੁੜਕੇ।
ਲਾਇਆ ਦੂਰ ਜੇ ਕਿਉਂ ਡੇਰਾ,
ਦਿਲ ਲਗਦਾ ਨਹੀਂ ਮੇਰਾ,
ਮਾਰੋ ਦਿਲ ਵਿਚ ਗੇੜਾ,
ਛੇਤੀ ਆ ਮੁੜਕੇ, ਫੇਰਾ ਪਾ ਮੁੜਕੇ।
ਨਹੀਂ ਤਾਂ ਮੈਨੂੰ ਹੀ ਬੁਲਾ ਲਓ
ਵਿਚ ਚਰਨਾਂ ਦੇ ਬਿਠਾ ਲਓ
ਮੇਰੀ ਬਿਗੜੀ ਬਨਾ ਦਓ
ਛੇਤੀ ਆ ਮੁੜਕੇ, ਫੇਰਾ ਪਾ ਮੁੜਕੇ।

# ਗੀਤਾਂ 'ਚ ਨਸ਼ੇ ਤੇ ਲੱਚਰਤਾ ਪਰੋਸਣ ਵਾਲੇ ਪੰਜਾਬੀ ਮਾਂ ਬੋਲੀ ਤੋਂ ਮੁਆਫ਼ੀ ਮੰਗਣ

ਪੰਜਾਬੀ ਗੀਤਾਂ ਵਿਚ ਨਸ਼ਿਆਂ, ਹਥਿਆਰਾਂ ਅਤੇ ਲੱਚਰਤਾ ਪਰੋਸਣ ਵਾਲੇ ਗਾਇਕਾਂ ਖ਼ਿਲਾਫ਼ ਝੰਡਾ ਚੁੱਕ ਕੇ ਪੰਜਾਬੀਆਂ ਨੂੰ ਜਾਗਰੂਕ ਹੋਣ ਦਾ ਹੋਕਾ ਦੇ ਰਹੇ ਪੰਡਤ ਰਾਓ ਧਰੇਨਵਰ ਵਲੋਂ ਅਜਿਹੇ ਗੀਤ ਗਾਉਣ ਵਾਲੇ ਗਾਇਕਾਂ ਨੂੰ ਚੇਤਾਵਨੀ ਦਿੱਤੀ ਗਈ ਹੈ ਕਿ ਉਹ ਦਸੰਬਰ ਤੱਕ ਪੰਜਾਬੀ ਮਾਂ ਬੋਲੀ ਤੋਂ ਮੁਆਫ਼ੀ ਮੰਗਣ। ਜੇਕਰ ਮੁਆਫ਼ੀ ਨਾ ਮੰਗੀ ਤਾਂ ਕਾਨੂੰਨੀ ਕਾਰਵਾਈ ਹੋਵੇਗੀ।

ਨਸ਼ਿਆਂ, ਹਥਿਆਰਾਂ ਅਤੇ ਲੱਚਰਤਾ ਨੂੰ ਉਤਸਾਹਿਤ ਕਰਨ ਵਾਲੇ ਗੀਤਾਂ ਖਿਲਾਫ਼ ਮੋਢੇ 'ਤੇ ਬੋਰਡ ਰੱਖ ਕੇ ਪੰਜਾਬ ਭਰ ਵਿਚ ਮੁਹਿੰਮ ਚਲਾ ਰਹੇ ਧਰੇਨਵਰ ਨੇ ਇਥੇ ਵਿਰਾਸਤੀ ਤੇ ਸਾਹਿਤਕ ਸੰਮੇਲਨ ਦੌਰਾਨ ਦੱਸਿਆ ਕਿ ਅਜਿਹੇ ਗੀਤਾਂ ਦਾ ਲੋਕਾਂ ਉਪਰ ਮਾੜਾ ਪ੍ਰਭਾਵ ਪੈ ਰਿਹਾ ਹੈ ਜਿਸ ਕਾਰਨ ਪੰਜਾਬ ਵਿਚ ਕਈ ਘਟਨਾਵਾਂ ਵਾਪਰ ਚੁੱਕੀਆਂ ਹਨ। ਉਨ੍ਹਾਂ ਕਿਹਾ ਕਿ ਜਦੋਂ ਮੌੜ ਮੰਡੀ ਵਿਖੇ ਇੱਕ ਵਿਆਹ ਸਮਾਗਮ ਦੌਰਾਨ ਆਰਕੈਸਟਰਾ ਦੀ ਗੋਲੀ ਲੱਗਣ ਕਾਰਨ ਮੌਤ ਹੋਈ ਤਾਂ ਉਸ ਸਮੇਂ ਵੀ ਅਜਿਹਾ ਹੀ ਕੋਈ ਗੀਤ ਚੱਲ ਰਿਹਾ ਸੀ। ਉਨ੍ਹਾਂ ਕਿਹਾ ਕਿ ਕੁੱਝ ਦਿਨ ਪਹਿਲਾਂ ਵੀ ਵਿਆਹ ਸਮਾਗਮ ਦੌਰਾਨ ਗੋਲੀ ਲੱਗਣ ਕਾਰਨ ਅੱਠ ਸਾਲਾਂ ਦੇ ਬੱਚੇ ਦੀ ਮੌਤ ਹੋ ਗਈ ਹੈ। ਅਸਿਸਟੈਂਟ ਪ੍ਰੋਫੈਸਰ ਵਜੋਂ ਸੇਵਾ ਨਿਭਾ ਰਹੇ ਧਰੇਨਵਰ ਨੇ ਦੱਸਿਆ ਕਿ ਮੌੜ ਮੰਡੀ 'ਚ ਵਾਪਰੀ ਘਟਨਾ ਤੋਂ ਬਾਅਦ ਦਸੰਬਰ 2016 ਵਿਚ ਉਸ ਵਲੋਂ ਪੰਜਾਬ ਤੇ ਹਰਿਆਣਾ ਹਾਈਕੋਰਟ ਵਿਚ ਜਨਹਿਤ ਪਟੀਸ਼ਨ ਦਾਇਰ ਕੀਤੀ ਸੀ ਜਿਸ ਵਿਚ ਮੰਗ ਕੀਤੀ ਹੈ ਕਿ ਨਸ਼ਿਆਂ, ਹਥਿਆਰਾਂ ਅਤੇ ਲੱਚਰ ਗਾਣਿਆਂ ਨੂੰ ਰੋਕਣ ਲਈ ਸਭਿਆਚਾਰਕ ਨੀਤੀ ਬਣਾਈ ਜਾਵੇ। ਅਜਿਹੇ ਗਾਣਿਆਂ ਦੀ ਵੀਡੀਓ ਅਤੇ ਆਡੀਓ ਨੂੰ ਨੱਥ ਪਾਉਣ ਲਈ ਸੈਂਸਰ ਬੋਰਡ ਬਣਾਇਆ ਜਾਵੇ। ਉਨ੍ਹਾਂ ਦੱਸਿਆ ਕਿ ਹਾਈਕੋਰਟ ਵਲੋਂ ਨੋਟਿਸ ਜਾਰੀ ਕਰਕੇ ਪੰਜਾਬ ਸਰਕਾਰ ਤੋਂ 18 ਦਸੰਬਰ ਨੂੰ ਜਵਾਬ ਮੰਗਿਆ ਹੈ। ਉਨ੍ਹਾਂ ਕਿਹਾ ਕਿ ਭਾਵੇਂ ਪੰਜਾਬ ਸਰਕਾਰ ਵਲੋਂ ਮੈਰਿਜ ਪੈਲੇਸ ਵਿਚ ਫਾਈਰਿੰਗ ਕਰਨ ਉਪਰ ਪਾਬੰਦੀ ਲਗਾਈ ਹੈ ਪਰੰਤੂ ਸਰਕਾਰ ਨੂੰ ਪੈਲੇਸ ਵਿਚ ਨਸ਼ਿਆਂ, ਹਥਿਆਰਾਂ ਅਤੇ ਲੱਚਰਤਾ ਪਰੋਸਣ ਵਾਲੇ ਗਾਣੇ ਚਲਾਉਣ ਉਪਰ ਵੀ ਪਾਬੰਦੀ ਲਗਾਉਣੀ ਚਾਹੀਦੀ ਹੈ।




ਉਨ੍ਹਾਂ ਕਿਹਾ ਕਿ ਉਸ ਵਲੋਂ ਦਾਇਰ ਜਨਹਿਤ ਪਟੀਸ਼ਨ ਪੰਜਾਬ ਤੇ ਹਰਿਆਣਾ ਹਾਈਕੋਰਟ ਵਿਚ ਸੁਣਵਾਈ ਅਧੀਨ ਹੈ ਜਿਸ ਵਿਚ 18 ਦਸੰਬਰ ਦੀ ਤਾਰੀਖ ਪੇਸ਼ੀ ਹੈ। ਇਸ ਪੇਸ਼ੀ 'ਤੇ ਪੰਜਾਬ ਸਰਕਾਰ ਨੇ ਜਵਾਬ ਦੇਣਾ ਹੈ।

# ਚੱਲਿਆ ਰਚਨਾਵਾਂ ਦਾ ਦੌਰ

**ਨਵੀਂ ਦਿੱਲੀ:** ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ ਵੱਲੋਂ ਪੰਜਾਬੀ ਭਵਨ ਵਿੱਚ ਪ੍ਰਮੁੱਖ ਗਲਪਕਾਰ ਮਨਮੋਹਨ ਬਾਵਾ ਦੀ ਪ੍ਰਧਾਨਗੀ ਹੇਠ ਮਾਸਿਕ ਸਾਹਿਤਕ ਇਕੱਤਰਤਾ ਕਰਵਾਈ ਗਈ। ਮੰਚ ਸੰਚਾਲਨ ਬਲਬੀਰ ਮਾਧੋਪੁਰੀ ਨੇ ਕੀਤਾ ਅਤੇ ਉਹਨਾ ਨੇ ਲੇਖਕਾਂ ਦੇ ਸਾਹਿਤਕ ਕਾਰਜਾਂ ਬਾਰੇ ਜਾਣਕਾਰੀ ਦਿੱਤੀ। ਉਨ੍ਹਾ ਦੱਸਿਆ ਕਿ ਤਿੰਨ ਲੇਖਕ ਗਿੱਲ ਮੋਰਾਂਵਾਲੀ (ਗਜ਼ਲਗੋ), ਅਨੁਵਾਦਕ ਸੁਰਜੀਤ ਤੇ ਹਾਸ ਵਿਅੰਗ ਕਵੀ ਅਮਰੀਕ ਸਿੰਘ ਕਾਮਲ ਨਹੀਂ ਰਹੇ, ਜਿਨ੍ਹਾਂ ਨੂੰ ਦੋ ਮਿੰਟ ਦਾ ਮੋਨ ਰੱਖ ਕੇ ਸ਼ਰਧਾਂਜਲੀ ਦਿੱਤੀ। ਸ੍ਰੀ ਮਾਧੋਪੁਰੀ ਨੇ ਦੱਸਿਆ ਕਿ ਦਸੰਬਰ 2017 ਤੋਂ ਫਰਵਰੀ 2018 ਦੇ ਸਾਹਿਤਕ ਪ੍ਰੋਗਰਾਮਾਂ ਦਾ ਸਮਾਂ ਬਾਅਦ ਦੁਪਹਿਰ ਹੋਇਆ ਕਰੇਗਾ। ਇਸ ਤੋਂ ਬਾਅਦ, ਕਹਾਣੀਕਾਰ ਸੁਕੀਰਤ ਨੇ ਆਪਣੀ ਨਵੀਂ ਲਿਖੀ ਕਹਾਣੀ 'ਪੋਸਟ ਮਾਰਟਮ' ਪੜ੍ਹੀ, ਜਿਸ ਵਿੱਚ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਪਾਤਰ ਚਿਤਰਨ ਦੇ ਨਾਲ ਨਾਲ ਸਮਾਜਿਕ ਤੇ ਰਾਜਨੀਤਕ ਸਥਿਤੀਆਂ ਨੂੰ ਯਥਾਰਥਕ ਸ਼ੈਲੀ ਵਿੱਚ ਸਿਰਜਿਆ ਹੋਇਆ ਸੀ। ਸਾਹਿਤ ਅਕਾਦਮੀ ਪੁਰਸਕਾਰ ਜੇਤੂ ਡਾ. ਵਨੀਤਾ ਨੇ 'ਕਲਮਾ ਉਦਾਸ ਨੇ' 'ਉਦਾਸੀ ਤੇ ਨਿਰਾਸ਼ਾ' 'ਚੰਗਾ ਹੁੰਦਾ ਹੈ, ਉਦਾਸ ਹੋਣਾ' ਆਦਿ ਨਜ਼ਮਾਂ ਸੁਣਾਈਆਂ। ਸਫ਼ਰਨਾਮਾ ਲੇਖਕ ਜਜ ਮੰਡ ਨੇ ਪਿਛਲੇ ਦਿਨਾਂ 'ਚ ਰਾਜਸਥਾਨ ਦੇ ਕੁਝ ਇਤਿਹਾਸਕ ਸਥਾਨਾਂ ਤੇ ਪਿੰਡਾਂ 'ਚ ਰਹਿਣ-ਸਹਿਣ ਦੇ ਸੂਚਨਾ ਭਰਪੂਰ ਵੇਰਵੇ ਸਾਹਿਤਕ ਜੁਗਤਾਂ ਨਾਲ ਪੇਸ਼ ਕੀਤੇ। ਪੜ੍ਹੀਆਂ ਰਚਨਾਵਾਂ 'ਤੇ ਟਿੱਪਣੀਆਂ ਕਰਦਿਆਂ ਡਾ. ਮੋਹਨਜੀਤ ਨੇ ਸੁਕੀਰਤ ਦੀ ਕਹਾਣੀ ਬਾਰੇ ਕਿਹਾ, 'ਇਸ ਦੀ ਭਾਸ਼ਾ ਵਧੀਆ, ਪਾਤਰ ਚਿਤਰਨ ਮਨੋਵਿਗਿਆਨਕ ਦ੍ਰਿਸ਼ਟੀ ਵਾਲਾ ਹੈ। ਕਹਾਣੀ ਲੰਮੀ ਹੋਣ ਦੇ ਬਾਵਜੂਦ ਦਿਲਚਸਪ ਰਹੀ। ਇਸ ਤੋਂ ਇਲਾਵਾ ਉਨ੍ਹਾਂ ਨੇ ਡਾ. ਵਨੀਤਾ ਦੀਆਂ ਕਵਿਤਾਵਾਂ ਨੂੰ ਸਲਾਹੁੰਦਿਆਂ, ਜਸ ਮੰਡ ਦੇ ਸਫਰਨਾਮਾ ਅੰਸ਼ ਨੂੰ ਸੂਚਨਾ ਭਰਪੂਰ ਇਤਿਹਾਸਕਤਾ ਨਾਲ ਗਹਿਗੱਚ ਦੱਸਿਆ। ਡਾ. ਜਸਵਿੰਦਰ ਕੌਰ ਬਿੰਦਰਾ ਕਹਾਣੀ ਵਿਚਲੇ ਮਨੋਸਥਿਤੀ ਸਬੰਧਤ ਵੇਰਵਿਆ ਦੀ ਰਰਚਾ ਸਮੇਤ ਭਾਸ਼ਾਈ ਤਕਨੀਕਾਂ ਦਾ ਜ਼ਿਕਰ ਕੀਤਾ ਅਤੇ ਵਨੀਤਾ ਦੀਆਂ ਕਵਿਤਾਵਾਂ ਦੀ ਪ੍ਰਸ਼ੰਸਾ ਕਰਦਿਆਂ ਜਸ ਮੰਡ ਦੇ ਸਫਰਨਾਮਾ ਅੰਸ਼ ਨੂੰ ਕੁਦਰਤ ਦੇ ਵਰਨਣ ਵਾਲਾ, ਇਤਿਹਾਸਕਾਰੀ ਤੇ ਸੂਚਨਾ ਭਰਿਆ ਦੱਸਿਆ। ਸ੍ਰੀ ਬਾਵਾ ਨੇ ਕਿਹਾ, ''ਰਚਨਾਵਾਂ ਏਨੀਆਂ ਦਿਲਚਸਪ ਹਨ ਕਿ ਸਮੁੱਚਾ ਪ੍ਰੋਗਰਾਮ ਚੋਟੀ ਦੀ ਕਾਮਯਾਬੀ ਹੋ ਨਿੱਬੜਿਆ।'' ਸ੍ਰੀ ਬਾਵਾ ਨੇ ਦੱਸਿਆ ਕਿ ਉਨ੍ਹਾਂ ਨੇ ਜਸ ਮੰਡ ਤੇ ਸੁਕੀਰਤ ਦੀਆਂ ਰਚਨਾਵਾਂ ਤੋਂ ਬਹੁਤ ਕੁਝ ਸਿੱਖਿਆ ਹੈ। ਇਸ ਮੌਕੇ ਸਭਾ ਦੀ ਚੇਅਰਪਰਸਨ ਡਾ. ਰੇਣੂਕਾ ਸਿੰਘ, ਡਾ. ਕਰਨਜੀਤ ਸਿੰਘ, ਪ੍ਰੋ. ਰਵੇਲ ਸਿੰਘ, ਭਾਈ ਮਨਿੰਦਰਪਾਲ ਸਿੰਘ, ਪ੍ਰਿੰ. ਅੰਮ੍ਰਿਤ ਲਾਲ ਮੰਨਣ, ਸੇਖੋਂ ਲੁਧਿਆਣਵੀ, ਅਸ਼ੋਕ ਵਾਸ਼ਿਸਠ ਅਤੇ ਦੀਪਾ ਕੁਮਾਰ ਸਮੇਤ ਵੱਡੀ ਗਿਣਤੀ ਵਿਚ ਲੇਖਕ ਤੇ ਪਬਲਿਸ਼ਰ ਮੌਜੂਦ ਸਨ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਯਾਦ ਵਿੱਚ ਛੇਵਾਂ ਸੰਗੀਤ ਸੰਮੇਲਨ

ਸ੍ਰੀ ਭੈਣੀ ਸਾਹਿਬ 18 ਨਵੰਬਰ 2017 ਦਿਨ ਸ਼ਨੀਵਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਤੇ ਛੇਵਾਂ ਸੰਗੀਤ ਸੰਮੇਲਨ ਆਯੋਜਿਤ ਕੀਤਾ ਗਿਆ। ਜਿਸ ਵਿੱਚ ਦੇਸਾਂ ਵਿਦੇਸਾਂ ਤੋਂ ਸੰਗਤਾਂ ਨੇ ਸਮੂਲੀਅਤ ਕੀਤੀ। ਜਿਸ ਵਿੱਚ ਸੰਗੀਤ ਕਲਾਕਾਰਾਂ ਨੇ ਆਪਣੀ ਕਲਾ ਦੇ ਜ਼ੌਹਰ ਦਿਖਾ ਕੇ ਸਰੋਤਿਆਂ ਨੂੰ ਮੰਤਰ ਮੁਗਧ ਕਰ ਦਿੱਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਨੇ ਨਾਮਧਾਰੀ ਪੰਥ ਤੇ ਮਹਾਨ ਕਿਰਪਾ ਕੀਤੀ, ਨਾਮਧਾਰੀ ਪੰਥ ਨੂੰ ਮਹਾਨ ਸੰਗੀਤ ਦੀ ਦੇਣ ਦਿੱਤੀ, ਉਨ੍ਹਾਂ ਨੇ ਹਰ ਨਾਮਧਾਰੀ ਪਰਵਾਰ ਦੇ ਬੱਚੇ ਨੂੰ ਇਸ ਸੰਗੀਤ ਕਲਾ ਨਾਲ ਜੋੜਿਆ। ਸ੍ਰੀ ਸਤਿਗੁਰੂ ਜੀ ਆਪ ਉੱਚ ਕੋਟੀ ਦੇ ਸੰਗੀਤਕਾਰ ਸਨ ਵੱਡੇ-ਵੱਡੇ ਉਸਤਾਦ ਆ ਕੇ ਆਪ ਜੀ ਦੇ ਦਰਬਾਰ ਦੀ ਹਾਜ਼ਰੀ ਭਰਦੇ ਸਨ ਤੇ ਸ੍ਰੀ ਸਤਿਗੁਰੂ ਜੀ ਦੀ ਖੁਸ਼ੀਆਂ ਪ੍ਰਾਪਤ ਕਰਦੇ ਸਨ। ਉਹ ਆਪਣੇ ਵੱਡੇ ਭਾਗ ਸਮਝਦੇ ਸਨ। ਸੰਗੀਤ ਦੀ ਦੁਨੀਆਂ ਵਿੱਚ ਜਾਂਣੇ-ਮਾਣੇ ਉਸਤਾਦ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਝੁੱਕ ਜਾਂਦੇ ਸਨ। ਆਪ ਜੀ ਉਹਨਾਂ ਨਾਲ ਘੰਟਿਆਂ ਬੱਧੀ ਬੈਠਕ ਕਰਦੇ। ਇਹ ਸਾਰੀ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਸੀ।

**6ਵਾਂ ਸੰਗੀਤ ਸੰਮੇਲਨ–**

ਸਮੇਂ ਦੇ ਮਾਲਕ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਮਹਾਨ ਕਿਰਪਾ ਕੀਤੀ, ਉਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਰੰਭੇ ਕਾਰਜਾਂ ਨੂੰ ਹੋਰ ਅਗੇ ਵਧਾਇਆ। ਸੰਗੀਤ ਦੀ ਫੁਲਵਾੜੀ ਨੂੰ ਚੰਗੀ ਤਰ੍ਹਾਂ ਸਾਂਭਿਆ ਹੈ। ਛੋਟੇ ਛੋਟੇ ਬੱਚਿਆਂ ਨੂੰ ਸਿਖਾਉਣ ਲਈ ਉਸਤਾਦ ਰੱਖ ਦਿੱਤੇ ਹਨ। ਆਪ ਜੀ ਉਹਨਾਂ ਬੱਚਿਆਂ ਨੂੰ ਉਚੇਚਾ ਸਮਾਂ ਦੇ ਕੇ ਉਹਨਾਂ ਬੱਚਿਆਂ ਤੋਂ ਸੁਣਦੇ ਹਨ। ਆਪ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਰੂਪੀ ਪੌਦੇ ਨੂੰ ਚੰਗੀ ਤਰ੍ਹਾਂ ਪਾਣੀ ਦੇ ਕੇ ਹੋਰ ਅੱਗੇ ਵਿਕਸਿਤ ਕਰ ਦਿੱਤਾ ਹੈ। ਸਤਿਗੁਰੂ ਜੀ ਨੇ ਹੋਰ ਮਹਾਨ ਕਿਰਪਾ ਕੀਤੀ ਇਸ ਸੰਗੀਤ ਸੰਮੇਲਨ ਨੂੰ ਹਰ ਸਾਲ ਕਰਵਾਉਣ ਦੀ ਇਜ਼ਾਜਤ ਦੇ ਕੇ। ਜਿਸ ਵਿਚ ਹਰ ਸਾਲ ਨਾਮਵਰ ਸੰਗੀਤਕਾਰ ਆ ਕੇ ਸ੍ਰੀ ਸਤਿਗੁਰੂ ਜੀ ਦੇ ਦਰਬਾਰ ਨੂੰ ਚਾਰ ਚੰਨ ਲਗਾ ਦਿੰਦੇ ਹਨ। ਹਰ ਸਾਲ ਅਲਗ ਅਲਗ ਸੰਗੀਤਕਾਰਾਂ ਨੂੰ ਸੱਦਾ ਦਿੱਤਾ ਜਾਦਾ ਹੈ। ਇਹ ਸੰਗੀਤਕਾਰ ਇਥੇ ਆ ਕੇ ਆਨੰਦ ਪ੍ਰਾਪਤ ਕਰਦੇ ਹਨ ਤੇ ਆਪਣੇ ਸੰਗੀਤ ਕਲਾ ਦੇ ਨਾਲ ਸਰੋਤਿਆਂ ਨੂੰ ਕੀਲ ਲੈਂਦੇ ਹਨ। ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਹਨ।

ਅੱਜ ਦੇਸ਼ ਵਿਦੇਸ਼ਾਂ ਵਿਚ ਸੰਗੀਤ ਸੰਮੇਲਨ ਹੋ ਰਹੇ ਹਨ। ਸੰਸਾਰ ਪ੍ਰਸਿੱਧ ਕਲਾਕਾਰ ਆਪਣੀ ਕਲਾ ਦੇ ਜੌਹਰ ਦਿਖਾ ਕੇ ਸਰੋਤਿਆਂ ਨੂੰ ਸੰਗੀਤ ਦੀ ਦੁਨੀਆਂ ਨਾਲ ਜੋੜ ਦਿੰਦੇ ਹਨ।

ਇਸ ਸਾਰੇ ਸੰਮੇਲਨ ਦੀ ਤਿਆਰੀ ਸਿਮਰਤੀ ਮੰਦਰ ਵਿਚ ਕੀਤੀ ਗਈ। ਸਾਹਮਣੇ ਸ੍ਰੀ ਸਤਿਗੁਰੂ ਜੀ ਦੀ ਸਟੇਜ ਤਿਆਰ ਕੀਤੀ ਗਈ। ਇਕ ਪਾਸੇ ਸ੍ਰੀ ਸਤਿਗੁਰੂ ਜੀ ਦਾ ਆਸਣ ਵਿਚਕਾਰ ਸੰਗੀਤਕਾਰਾਂ ਦੀ ਸਟੇਜ ਤੇ ਦੂਜੇ ਪਾਸੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ, ਜੋਤ ਤੇ ਸਟੇਜ ਸਕੱਤਰ ਦੀ ਜਗ੍ਹਾ ਤਿਆਰ ਕੀਤੀ ਗਈ ਸੀ। ਚਾਰੇ ਪਾਸੇ ਸੁੰਦਰ ਫੁੱਲਾਂ ਵਾਲੇ ਗਮਲੇ ਰੱਖੇ ਗਏ ਸਨ। ਆਏ ਮਹਿਮਾਨਾਂ ਵਾਸਤੇ ਪਿਛੇ ਗਰੀਨ ਰੂਮ ਤਿਆਰ ਕੀਤੇ ਗਏ ਸਨ ਜਿਥੇ ਆਏ ਸੰਗੀਤਕਾਰਾਂ ਦੇ ਜਲਪਾਣੀ ਛਕਣ ਦਾ ਇੰਤਜਾਮ ਕੀਤਾ ਗਿਆ ਸੀ।

ਸਟੇਜ ਦੇ ਸਾਹਮਣੇ ਸੁੰਦਰ ਵਿਛਾਈ ਸੰਗਤ ਦੇ ਬੈਠਣ ਵਾਸਤੇ ਕੀਤੀ ਗਈ ਸੀ। ਸਾਰਾ ਹਾਲ ਸੰਗਤ ਦੇ ਨਾਲ ਭਰਪੂਰ ਸੀ। ਮੰਦਰ ਦੇ ਬਾਹਰ ਵੀ ਐਲ.ਸੀ.ਡੀ. ਦਾ ਇੰਤਜਾਮ ਕੀਤਾ ਗਿਆ ਸੀ।

ਬਾਹਰੋਂ ਆਈ ਸੰਗਤ ਦੇ ਵਾਸਤੇ ਜੋੜਿਆਂ ਦਾ ਪ੍ਰਬੰਧ ਕੀਤਾ ਗਿਆ ਸੀ। ਦਿੱਲੀ ਵਾਲਿਆਂ ਦਾ ਜੋੜਿਆਂ ਦੀ ਸੇਵਾ ਕਰਨ ਵਾਲਾ ਜਥਾ ਨਿਸ਼ਕਾਮ ਸੇਵਾ ਕਰ ਰਿਹਾ ਸੀ।

ਵੱਡੇ ਲੰਗਰ ਹਾਲ ਵਿੱਚ ਲੰਗਰ ਛਕਾਉਣ ਇੰਤਜਾਮ ਕੀਤਾ ਹੋਇਆ ਸੀ। ਇਸ ਦੇ ਨਾਲ ਹੀ ਪ੍ਰਤਾਪ ਮੰਦਰ ਦੇ ਨਜ਼ਦੀਕ ਗਰਾਉਂਡ ਵਿਚ ਵੀ ਲੰਗਰ ਦਾ ਪ੍ਰਬੰਧ ਸੀ। ਸ੍ਰੀ ਭੈਣੀ ਸਾਹਿਬ ਦੇ ਵਿਦਿਅਕ ਜਥੇ ਵਲੋਂ ਇਸ ਲੰਗਰ ਦਾ ਪ੍ਰਬੰਧ ਬਹੁਤ ਹੀ ਸੁਚੱਜੇ ਢੰਗ ਨਾਲ ਕੀਤਾ ਹੋਇਆ ਸੀ। ਗਰਮ ਚਾਟਾ, ਬਦਾਮਾਂ ਵਾਲਾ ਦੁੱਧ, ਗਰਮ ਗਰਮ ਪਕੌੜੇ ਤੇ ਗੁਲਾਬ ਜਾਮਣਾਂ ਤੇ ਪ੍ਰਸ਼ਾਦ ਦਾ ਇੰਤਜਾਮ ਸੀ। ਬਾਹਰੋਂ ਆਏ ਸੱਜਣਾਂ ਵਾਸਤੇ ਵਿਸ਼ੇਸ਼ ਪ੍ਰਬੰਧ ਕੀਤਾ ਹੋਇਆ ਸੀ। ਦੋਨੋਂ ਦਿਨ ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ ਦਿਹਾੜੇ ਦੀ ਖੁਸ਼ੀ ਵਿਚ ਲੱਡੂਆਂ ਦਾ ਲੰਗਰ ਅਤੁੱਟ ਵਰਤਦਾ ਰਿਹਾ ਅਤੇ ਨਾਲ ਹੀ ਸਕੂਲਾਂ ਵਿਚ ਵੀ ਵਰਤਾਏ ਗਏ। ਸ੍ਰੀ ਭੈਣੀ ਸਾਹਿਬ ਦੇ ਨੌਜਵਾਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਖੁਸ਼ੀਆਂ ਬਖਸ਼ੀਆਂ।

**ਚਿਤਰ ਪ੍ਰਦਰਸ਼ਨੀ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸੰਗੀਤ ਸੰਮੇਲਨਾਂ ਨਾਲ ਸੰਬੰਧਤ ਸਾਰੀਆਂ ਤਸਵੀਰਾਂ ਪ੍ਰਦਰਸ਼ਨੀ ਵਿਚ ਲਗਾਈਆਂ ਗਈਆਂ ਸਨ। ਜਿਨਾਂ ਦਾ ਸਰੋਤੇ ਬਹੁਤ ਹੀ ਪਿਆਰ ਨਾਲ ਦਰਸ਼ਨ ਕਰ ਰਹੇ ਸਨ।

18 ਨਵੰਬਰ 2017, ਸੰਗੀਤ ਸੰਮੇਲਨ ਦੀ ਸ਼ੁਰੂਆਤ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਸਮਾਂ ਰੋਸ਼ਨ ਕਰਕੇ ਕੀਤੀ। ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਜੋਤ ਜਗਾਈ। ਉਨ੍ਹਾਂ ਨਾਲ ਸੰਤ ਜਗਤਾਰ ਸਿੰਘ, ਉਸਤਾਦ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਮੌਜੂਦ ਸਨ। ਇਸ ਦੇ ਨਾਲ ਹੀ ਤਾੜੀਆਂ ਦੀ ਗੂੰਜ ਨਾਲ ਸੁਆਗਤ ਕੀਤਾ ਗਿਆ।

ਇਸ ਸੰਮੇਲਨ ਦੀ ਸ਼ੁਰੂਆਤ ਸ੍ਰੀ ਵਿਨਾਯਕ ਸਹਾਇ (ਸਾਰੰਗੀ) ਨੇ ਕੀਤੀ ਜੋ ਕਿ ਇਸ ਕਲਾ ਕੇਂਦਰ ਦਾ ਇਕ ਉਭਰਦਾ ਸਾਰੰਗੀ ਵਾਦਕ ਹੈ। ਇਹ ਪਿਛਲੇ 9 ਸਾਲਾਂ ਤੋਂ ਸ੍ਰੀ ਭੈਣੀ ਸਾਹਿਬ ਨਿਵਾਸ ਰੱਖਦੇ ਹਨ। ਇਹਨਾਂ ਨੇ ਸਾਰੰਗੀ ਦੀ ਤਾਲੀਮ ਬਨਾਰਸ ਘਰਾਣੇ ਦੇ ਆਪਣੇ ਦਾਦਾ ਗੁਰੂ ਪੰਡਤ ਵਿਦਿਆ ਸਹਾਇ ਕੋਲੋਂ ਪ੍ਰਾਪਤ ਕੀਤੀ ਹੈ। ਇਹਨਾਂ ਨੇ ਆਪਣਾ ਪ੍ਰੋਗਰਾਮ ਰਾਗ ਪੂਰੀਆ ਧਨਾਸਰੀ ਵਿਚ ਪੇਸ਼ ਕੀਤਾ। ਇਹਨਾਂ ਨਾਲ ਤਬਲੇ ਤੇ ਹਰਨਾਮ ਸਿੰਘ ਨੇ ਸਾਥ ਦਿੱਤਾ। ਇਹ ਵੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਨਿਵਾਸ ਰਖਦੇ ਹਨ। ਇਹਨਾਂ ਦੇ ਪਿਤਾ ਜੀ ਸੰਤ ਹਰਪ੍ਰੀਤ ਸਿੰਘ ਤਬਲੇ ਦੇ ਉਚ ਕੋਈ ਦੇ ਮਾਹਿਰ ਹਨ। ਦੇਸ਼ਾਂ ਵਿਦੇਸ਼ਾਂ ਵਿਚ ਉਹਨਾਂ ਨੇ ਅਨਕਾਂ ਪ੍ਰੋਗਰਾਮ ਪੇਸ਼ ਕੀਤੇ ਹਨ।

ਸ੍ਰੀ ਰਾਜੇਸ਼ ਕੁਮਾਰ ਮਾਲਵੀਆ ਨੇ ਆਪਣਾ ਪ੍ਰੋਗਰਾਮ-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਣਾਇਆ ਹੋਇਆ ਤਾਲ ਪੌਣੇ ਅੱਠ ਮਾਤਰਾਂ ਵਿਚ ਪੇਸ਼ ਕੀਤਾ। ਪ੍ਰੋਗਰਾਮ ਨੂੰ ਬਾਖੂਬੀ ਢੰਗ ਨਾਲ ਪੇਸ਼ ਕਰਕੇ ਦਰਸ਼ਕਾਂ ਦੀ ਵਾਹ ਵਾਹ ਖੱਟੀ। ਪ੍ਰੋਗਰਾਮ ਬਹੁਤ ਹੀ ਵਧੀਆ ਸੀ। ਸ੍ਰੀ ਰਾਜੇਸ ਕੁਮਾਰ ਮਾਲਵੀਆ ਪਿਛਲੇ 25 ਸਾਲਾਂ ਤੋਂ ਸ੍ਰੀ ਭੈਣੀ ਸਾਹਿਬ ਵਿਚ ਨਿਵਾਸ ਰਖ ਰਹੇ ਹਨ। ਇਸ ਸਮੇਂ ਆਪ ਆਪਣੇ ਵਡੇ ਗੁਰੂ ਭਾਈ ਪੰਡਤ ਯੋਗੇਸ਼ ਸਮਸੀ ਜੀ ਪਾਸੋਂ ਵੀ ਤਾਲੀਮ ਹਾਸਿਲ ਕਰ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਪੌਣੇ ਗਿਆਰਾਂ ਮਾਤਰਾਂ ਵਿਚ ਨ੍ਰਿਤ ਸ਼ੈਲੀ ਦੀਆਂ ਬੰਦਸ਼ਾਂ ਤਿਆਰ ਕੀਤੀਆਂ ਹਨ।

**ਪੰਡਤ ਨਿਲਾਦਰੀ ਕੁਮਾਰ** ਭਾਰਤ ਦੇ ਉਚ ਕੋਟੀ ਦੇ ਸੰਗੀਤਕਾਰਾਂ ਨਾਲ ਆਪਣੀ ਕਲਾ ਦੇ ਜੌਹਰ ਦਿਖਾ ਚੁੱਕੇ ਹਨ। ਆਪ ਨੂੰ ਗਰੈਮੀ ਪੁਰਸਕਾਰ, ਸੁਰਮਨੀ ਪੁਰਸਕਾਰ, ਉਸਤਾਦ ਬਿਸਮਿਲਾ ਖਾਂ ਯੁਵਾ ਪੁਰਸਕਾਰ, ਸੰਗੀਤ ਨਾਟਕ ਅਕੈਦਮੀ ਆਦਿ ਪੁਰਸਕਾਰਾਂ ਨਾਲ ਸਨਮਾਨਿਤ ਕੀਤਾ ਜਾ ਚੁੱਕਾ ਹੈ। ਵਿਸ਼ਵ ਵਿਖਿਆਤ ਨੌਜਵਾਨ ਸਤਾਰਵਾਦਕ ਪੰਡਤ ਨਿਲਾਦਰੀ ਕੁਮਾਰ ਜੀ ਨੇ ਰਾਗ ਤਿਲਕ ਕਾਮੋਦ ਨਾਲ ਸ਼ੁਰੂਆਤ ਕੀਤੀ। ਉਸ ਤੋਂ ਬਾਅਦ ਉਹਨਾਂ ਨੇ ਰਾਗ ਕਾਫੀ ਪੀਲੂ ਦੀਆਂ ਪੁਰਾਤਨ ਬੰਦਸ਼ਾਂ ਸੁਣਾਈਆਂ। ਰਾਗ ਭੈਰਵੀ ਦੀ ਬਹੁਤ ਹੀ ਸੁੰਦਰ ਧੁੰਨ ਦੇ ਨਾਲ ਆਪਣੇ ਪ੍ਰੋਗਰਾਮ ਦੀ ਸਮਾਪਤੀ ਕੀਤੀ। ਉਹਨਾਂ ਦੇ ਨਾਲ ਤਬਲੇ ਤੇ ਸ੍ਰੀ ਸਤਿਅਜੀਤ ਤਲਵਲਕਰ ਨੇ ਸਾਥ ਦਿੱਤਾ। ਪੰਡਤ ਨਿਲਾਦਰੀ ਜੀ ਨੇ ਬਹੁਤ ਵਧੀਆ ਸਿਤਾਰ ਵਾਦਨ ਪੇਸ਼ ਕਰਕੇ ਦਰਸ਼ਕਾਂ ਦੀ ਵਾਹ-ਵਾਹ ਖੱਟੀ। ਦਰਸ਼ਕਾਂ ਨੇ ਤਾਲੀਆਂ ਦੀ ਗੂੰਜ ਨਾਲ ਪੰਡਤ ਜੀ ਨੂੰ ਹਾਰਦਿਕ ਮਾਣ ਦਿਤਾ।

ਸੰਗੀਤ ਸੰਮੇਲਨ ਦਾ ਦੂਸਰਾ ਦਿਨ ਸੀ। ਦੂਰ ਦੂਰ ਤੋਂ ਸੰਗੀਤ ਪ੍ਰੇਮੀ ਆਪੋ ਆਪਣੇ ਸਾਧਨਾਂ ਰਾਹੀਂ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਪਹੁੰਚ ਚੁੱਕੇ ਸਨ। ਅੱਜ ਦੇ ਪ੍ਰੋਗਰਾਮ ਦੀ ਸ਼ੁਰੂਆਤ ਵਿਖੇ ਉਸਤਾਦ ਕਿਰਪਾਲ ਸਿੰਘ ਨਾਮਧਾਰੀ ਨੇ ਆਪਣੇ ਸੰਤੂਰ ਵਾਦਨ ਨਾਲ ਰਾਗ ਕਿਰਵਾਨੀ ਪੇਸ਼ ਕੀਤਾ। ਆਪ ਜੀ ਨੇ ਅਲਾਪ ਜੋੜ ਝਾਲਾ ਪੇਸ਼ ਕੀਤਾ। ਉਸ ਤੋਂ ਬਾਅਦ ਰਾਗ ਵਿਲੰਭਤ ਗਤ ਰੂਪ ਵਿਚ ਦਰੁੱਤ ਤਿੰਨ ਤਾਲ ਵਿਚ ਵਜਾਇਆ। ਉਹਨਾਂ ਦੇ ਨਾਲ ਤਬਲੇ ਤੇ ਸੰਗਤ ਸ੍ਰੀ ਹਰਪ੍ਰੀਤ ਸਿੰਘ ਨੇ ਕੀਤੀ। ਹਰਪ੍ਰੀਤ ਸਿੰਘ ਜੀ ਵੱਡੇ ਸਟੇਜਾਂ ਤੇ ਆਪਣਾ ਪ੍ਰੋਗਰਾਮ ਪੇਸ਼ ਕਰ ਚੁੱਕੇ ਹਨ।

**ਸ੍ਰੀਮਤੀ ਵਿਦੂਸ਼ੀ ਮੀਤਾ ਪੰਡਤ ਜੀ** ਨੇ ਆਪਣੇ ਗਾਇਨ ਨਾਲ ਅਗਲਾ ਪ੍ਰੋਗਰਾਮ ਆਰੰਭ ਕੀਤਾ। ਉਹਨਾਂ ਦੇ ਨਾਲ ਵਿਨੋਦ ਲੇਲੇ ਨੇ ਤਬਲੇ ਤੇ ਸਾਥ ਦਿੱਤਾ। ਸ੍ਰੀਮਤੀ ਪਰਮੀਤਾ ਮੁਖਰਜੀ ਨੇ ਹਾਰਮੋਨੀਅਮ ਤੇ ਸਾਥ ਦਿੱਤਾ। ਉਹਨਾਂ ਨੇ ਸ਼ੁਰੂਆਤ ਰਾਗ ਪੂਰੀਆ ਧਨਾਸਰੀ ਵਿਚ ਕੀਤੀ। ਉਸ ਤੋਂ ਬਾਅਦ ਰਾਗ ਬਿਹਾਗ ਵਿਚ ਇਕ ਬੰਦਸ਼ ਤੇ ਤਰਾਨਾ ਪੇਸ਼ ਕੀਤਾ। ਪ੍ਰੋਗਰਾਮ ਦੇ ਅਖੀਰ ਵਿਚ ਇਕ ਸੁੰਦਰ ਭਜਨ ਗਾ ਕੇ ਸਮਾਪਤੀ ਕੀਤੀ। ਆਪ ਦਾ ਭਜਨ ਸੁਣ ਕੇ ਸਾਰਿਆਂ ਦੇ ਸਿਰ ਮਸਤੀ ਵਿਚ ਝੂੰਮਣ ਲਗੇ।

**ਪੰਡਤ ਯੋਗੇਸ਼ ਸਮਸੀ ਜੀ** ਜੋ ਕਿ ਪੰਜਾਬ ਘਰਾਣੇ ਦੇ ਮਸ਼ਹੂਰ ਤਬਲਾ ਵਾਦਕ ਹਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪਣੀ ਪੇਸ਼ਕਾਰੀ ਦਿਤੀ ਸ੍ਰੀ ਯੋਗੇਸ਼ ਸਮਸੀ ਜੀ ਦਾ ਗੁਰੂ ਘਰ ਨਾਲ ਬਹੁਤ ਪਿਆਰ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਉਹਨਾਂ ਨੇ ਕਈ ਵਾਰ ਆਪਣੀ ਹਾਜ਼ਰੀ ਲੁਆਈ ਹੈ। ਸ੍ਰੀ ਸਤਿਗੁਰੂ ਜੀ ਆਪ ਜੀ ਨੂੰ ਬਹੁਤ ਪਿਆਰ ਕਰਦੇ ਸਨ। ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵੀ ਇਹਨਾਂ ਸੰਗੀਤਕਾਰਾਂ ਨੂੰ ਉਤਨਾਂ ਹੀ ਮਾਣ ਤੇ ਪਿਆਰ ਬਖਸ਼ਦੇ ਹਨ। ਸਿਮਰਤੀ ਮੰਦਰ ਵਿਚ ਸੰਗੀਤ ਸਭਾ ਭਰਪੂਰ ਸੀ। ਸ੍ਰੀ ਯੋਗੇਸ਼ ਸਮਸੀ ਜੀ ਦੀ ਤੀਬਰਤਾ ਨਾਲ ਸੰਗਤ ਇੰਤਜਾਰ ਕਰ ਰਹੀ ਸੀ ਜਿਉਂ ਹੀ ਯੋਗੇਸ਼ ਸਮਸੀ ਜੀ ਦਾ ਨਾਮ ਸਟੇਜ ਤੋਂ ਅਨਾਊਂਸ ਹੋਇਆ ਸੰਗਤਾਂ ਨੇ ਤਾੜੀਆਂ ਮਾਰ ਕੇ ਹਾਰਦਿਕ ਸੁਆਗਤ ਕੀਤਾ। ਉਹਨਾਂ ਆਪਣੀ ਸ਼ੁਰੂਆਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਅਗੇ ਨਤਮਸਤਕ ਹੋ ਕੇ ਫਿਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਤੇ ਨਮਸਕਾਰ ਕਰਕੇ ਕੀਤੀ।

ਉਹਨਾਂ ਨੇ ਆਪਣੇ ਪ੍ਰੋਗਰਾਮ ਦੇ ਆਰੰਭ ਵਿਚ ਤਿੰਨ ਤਾਲ ਵਿਚ ਸੋਲੋ ਪੇਸ਼ ਕੀਤਾ। ਜਿਸ ਵਿਚ ਬਹੁਤ ਹੀ ਸੁੰਦਰ ਕਾਇਦੇ, ਰੇਲੇ ਚਕਰਦਾਰ ਟੁਕੜੇ ਪੇਸ਼ ਕਰਕੇ ਸਰੋਤਿਆਂ ਦਾ ਮਨ ਮੋਹ ਲਿਆ। ਉਹਨਾਂ ਦੇ ਨਾਲ ਨਗਮੇ ਤੇ ਸਾਥ ਸ੍ਰੀ ਤਨਮਯ ਦੇਉਚਕੇ ਨੇ ਦਿੱਤਾ। ਇਸਦੇ ਨਾਲ ਹੀ ਸੰਗਤਾਂ ਨੇ ਤਾਲੀਆਂ ਨਾਲ ਆਪਣੀ ਖੁਸ਼ੀ ਦਾ ਪ੍ਰਗਟਾਵਾ ਕੀਤਾ। ਸ੍ਰੀ ਸਤਿਗੁਰੂ ਜੀ ਨੇ ਸਾਰੇ ਸੰਗੀਤਕਾਰਾਂ ਨੂੰ ਜਿਥੇ ਸਿਰੋਪੇ ਬਖਸ਼ਿਸ਼ ਕੀਤੇ ਉਥੇ ਸਾਰੇ ਹੀ ਸੰਗੀਤਕਾਰਾਂ ਨੂੰ ਬੁੱਕੇ ਦੇ ਕੇ ਨਿਵਾਜਿਆ ਗਿਆ।

**ਪੁਸਤਕ ਰੀਲੀਜ਼:**

ਸ੍ਰੀ ਸਤਿਗੁਰੂ ਰਾਮ ਸਿਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ 'ਕਾਵਿ ਪੁਸ਼ਪਾਂਜਲੀ' ਜਿਸ ਦੇ ਲੇਖਕ ਜਸਵੰਤ ਸਿੰ ਘਮਸਤ ਹਨ, ਦੀ ਪੁਸਤਕ ਸੰਗੀਤ ਸੰਮੇਲਨ ਤੋਂ ਬਾਅਦ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਆਪਣੇ ਕਰ ਕਮਲਾਂ ਨਾਲ ਰਲੀਜ਼ ਕੀਤੀ। ਇਹ ਉਹਨਾਂ ਦੀ ਪਹਿਲੀ ਪੁਸਤਕ ਹੈ। ਸ੍ਰੀ ਸਤਿਗੁਰੂ ਜੀ ਨੇ ਇਸ ਨੌਜਵਾਨ ਨੂੰ ਖੁਸ਼ੀਆਂ ਬਖਸ਼ੀਆਂ ਤੇ ਅਸ਼ੀਰਵਾਦ ਦੇ ਕੇ ਨਿਵਾਜਿਆ। ਇਸ ਪੁਸਤਕ ਵਿਚ 20ਵੀਂ ਸਦੀ ਦੇ ਗੈਰ ਨਾਮਧਾਰੀ ਸਹਿਤਕਾਰਾਂ ਜਿਵੇਂ ਹਰਸਾ ਸਿੰਘ, ਚਾਤਰ, ਹਜਾਰਾ ਸਿੰਘ ਗੁਰਦਾਸਪੁਰੀ, ਭਾਈ ਕਾਹਨ ਸਿੰਘ ਨਾਭਾ, ਅਵਤਾਰ ਸਿੰਘ ਆਜਾਦ, ਪ੍ਰੋ. ਕਿਰਪਾਲ ਸਿੰਘ ਕਸੇਲ ਆਦਿ। ਸਤਿਗੁਰੂ ਰਾਮ ਸਿੰਘ ਜੀ ਦੇ ਆਜ਼ਾਦੀ ਸੰਗਰਾਮ, ਸਮਾਜ ਕਲਿਆਣ ਬਾਰੇ ਰਚਨਾਵਾਂ ਹਨ। ਇਹ ਪੁਸਤਕ ਨਾਮਧਾਰੀ ਇਤਿਹਾਸ ਤੇ ਸਾਹਿਤ ਦੇ ਖੋਜੀਆਂ ਲਈ ਵਧੀਆ ਸਾਬਿਤ ਹੋਵੇਗੀ। ਇਹ ਪੁਸਤਕ ਵੀਹਵੀਂ ਸਦੀ ਦੇ ਨਾਮਵਰ ਕਵੀਆਂ ਦੇ ਨਾਲ ਵੀ ਜਾਣ ਪਹਿਚਾਣ ਕਰਵਾਉਂਦੀ ਹੈ। ਜਸਵੰਤ ਸਿੰਘ ਮਸਤ ਦੀ ਪੁਸਤਕ ਹੋਰਨਾਂ ਕਵੀਆਂ ਨਾਲ ਆਪਣੀ ਸਾਂਝ ਹੋਰ ਅਗੇ ਵਧਾਏਗੀ।

**ਸ੍ਰੀ ਸਤਿਗੁਰੂ ਜੀ** ਨੇ ਇਸ ਸੰਮੇਲਨ ਦੀ ਸਮਾਪਤੀ ਤੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਸਾਧ ਸੰਗਤ ਦੇ ਭਲੇ ਲਈ ਪਵਿੱਤਰ ਉਪਦੇਸ਼ ਦੇਣ ਦੀ ਕਿਰਪਾ ਕੀਤੀ। ਆਪ ਨੇ ਕਿਹਾ ਕਿ **''ਸੰਗੀਤ ਦੀ ਸੇਵਾ ਕੀਤਿਆਂ ਮਨ ਨੂੰ ਸ਼ਾਂਤੀ ਮਿਲਦੀ ਏ। ਉਹ ਜਿਹੜੀ ਸ਼ਾਂਤੀ ਮਿਲਦੀ ਏ ਉਹ ਸਿਰਫ ਸਾਨੂੰ ਹੀ ਨਹੀਂ ਮਿਲਦੀ ਸਾਡੇ ਜਿਹੜੇ ਨੇੜੇ ਤੇੜੇ ਹੁੰਦੇ ਨੇ ਉਹਨਾਂ ਦੇ ਮਨ ਨੂੰ ਵੀ ਸ਼ਾਂਤੀ ਆਉਂਦੀ ਏ। ਅਸੀਂ ਉਹ ਸੰਗੀਤ ਦੀ ਸੇਵਾ ਕਰ ਸਕੀਏ ਜਿਸ ਨਾਲ ਸਾਰਿਆਂ ਦੇ ਮਨ ਸ਼ਾਂਤ ਹੋਣ, ਸਾਰੇ ਪਾਸੇ ਖੁਸ਼ੀ ਹੋਵੇ।''** ਸਤਿਗੁਰੂ ਜੀ ਨੇ ਸੰਗੀਤ ਪ੍ਰੇਮੀਆਂ, ਸੰਗੀਤਾਕਾਰਾਂ ਤੇ ਸੇਵਾਦਾਰਾਂ ਦਾ ਧੰਨਵਾਦ ਕੀਤਾ। ਗੁਰੂ ਕਾ ਲੰਗਰ ਅਤੁਟ ਵਰਤਿਆ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿਚ ਛੇਵਾਂ ਸੰਗੀਤ ਸੰਮੇਲਨ ਨਿਰਵਿਘਨ ਸਮਾਪਤ ਹੋਇਆ।

**-ਗੁਰਦੇਵ ਸਿੰਘ ਚੀਮਾ**

# ਪੰਜਾਬ ਦੇ ਮੁੱਖ ਮੰਤਰੀ ਵੱਲੋਂ ਸਤਿਗੁਰੂ ਜੀ ਨਾਲ ਬੰਦ ਕਮਰਾ ਮੀਟਿੰਗ

## ਸ੍ਰੀ ਮਾਤਾ ਚੰਦ ਕੌਰ ਜੀ ਦੇ ਹੱਤਿਆਰਿਆਂ ਬਾਰੇ ਛੇਤੀ ਖ਼ੁਲਾਸਾ ਹੋਣ ਦੇ ਸੰਕੇਤ

**ਮਾਛੀਵਾੜਾ:** ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਸੱਤਾ ਸੰਭਾਲਣ ਤੋਂ ਬਾਅਦ ਅੱਜ ਪਹਿਲੀ ਵਾਰ ਨਾਮਧਾਰੀ ਸੰਪਰਦਾ ਦੇ ਮੁੱਖ ਕੇਂਦਰ ਭੈਣੀ ਸਾਹਿਬ ਵਿਖੇ ਪੁੱਜੇ ਤੇ ਨਾਮਧਾਰੀ ਮੁਖੀ ਸਤਿਗੁਰੂ ਉਦੇ ਸਿੰਘ ਨਾਲ ਬੰਦ ਕਮਰਾ ਮੀਟਿੰਗ ਕੀਤੀ।

ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਬਾਅਦ ਦੁਪਹਿਰ ਭੈਣੀ ਸਾਹਿਬ ਪੁੱਜੇ ਤੇ ਕਰੀਬ ਇੱਕ ਘੰਟਾ ਉਥੇ ਰਹੇ। ਮੀਟਿੰਗ ਵਿੱਚ ਮੁੱਖ ਮੰਤਰੀ ਨਾਲ ਸਤਿਗੁਰੂ ਉਦੈ ਸਿੰਘ, ਐੱਚ.ਐੱਸ. ਹੰਸਪਾਲ ਤੇ ਸੰਤ ਜਗਤਾਰ ਸਿੰਘ ਮੌਜੂਦ ਰਹੇ, ਜਦੋਂ ਕਿ ਕਾਂਗਰਸੀ ਵਿਧਾਇਕਾਂ ਅਤੇ ਪ੍ਰਮੁੱਖ ਆਗੂਆਂ ਨੂੰ ਮੀਟਿੰਗ ਤੋਂ ਦੂਰ ਰੱਖਿਆ ਗਿਆ। ਇਸ ਦੌਰਾਨ ਮੀਡੀਆ ਤੋਂ ਵੀ ਦੂਰੀ ਬਣਾਈ ਗਈ। ਮੀਟਿੰਗ ਦੇ ਪੂਰੇ ਵੇਰਵੇ ਤਾਂ ਪ੍ਰਾਪਤ ਨਹੀਂ ਹੋਏ, ਪਰ ਸੂਤਰਾਂ ਅਨੁਸਾਰ ਪੰਜਾਬ ਪੁਲੀਸ ਮਾਤਾ ਚੰਦ ਕੌਰ ਦੇ ਕਾਤਲਾਂ ਨੇੜੇ ਪੁੱਜ ਚੁੱਕੀ ਹੈ ਅਤੇ ਕਿਸੇ ਵੀ ਵੇਲੇ ਇਸ ਮਾਮਲੇ ਵਿੱਚ ਖੁਲਾਸਾ ਕੀਤਾ ਜਾ ਸਕਦਾ ਹੈ। ਇੱਕ ਹਫ਼ਤਾ ਪਹਿਲਾਂ ਵੀ ਪੰਜਾਬ ਦੇ ਡੀਜੀਪੀ ਸੁਰੇਸ਼ ਅਰੋੜਾ ਭੈਣੀ ਸਾਹਿਬ ਵਿਖੇ ਆਏ ਸਨ ਤੇ ਸਤਿਗੁਰੂ ਉਦੇ ਸਿੰਘ ਨਾਲ ਮੀਟਿੰਗ ਕੀਤੀ ਸੀ।

ਮੁੱਖ ਮੰਤਰੀ ਨਾਲ ਮੀਟਿੰਗ ਮਗਰੋਂ ਨਾਮਧਾਰੀ ਮੁਖੀ ਸਤਿਗੁਰੂ ਉਦੇ ਸਿੰਘ ਨੇ ਮੀਡੀਆ ਨਾਲ ਗੱਲਬਾਤ ਕਰਦਿਆਂ ਦੱਸਿਆ ਕਿ ਨਾਮਧਾਰੀ ਸੰਪਰਦਾ ਨਾਲ ਕੈਪਟਨ ਅਮਰਿੰਦਰ ਸਿੰਘ ਦੀ ਕਾਫ਼ੀ ਨੇੜਤਾ ਹੈ ਤੇ ਉਹ ਮੁੱਖ ਮੰਤਰੀ ਬਣਨ ਮਗਰੋਂ ਅੱਜ ਪਹਿਲੀ ਵਾਰ ਭੈਣੀ ਸਾਹਿਬ ਪੁੱਜੇ ਸਨ।

ਮਾਤਾ ਚੰਦ ਕੌਰ ਦੇ ਕਾਤਲਾਂ ਸਬੰਧੀ ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਮੁੱਖ ਮੰਤਰੀ ਨੇ ਭਰੋਸਾ ਦਿਵਾਇਆ ਹੈ ਕਿ ਸੀਬੀਆਈ ਦੇ ਨਾਲ-ਨਾਲ ਪੰਜਾਬ ਪੁਲੀਸ ਵੀ ਮਾਮਲੇ ਨੂੰ ਸੁਲਝਾਉਣ ਦੀ ਪੂਰੀ ਕੋਸ਼ਿਸ਼ ਕਰ ਰਹੀ ਹੈ। ਉਨ੍ਹਾਂ ਇਸ ਕਤਲ ਦੀ ਗੁੱਥੀ ਛੇਤੀ ਸੁਲਝਾਉਣ ਦਾ ਭਰੋਸਾ ਦਿੱਤਾ।

ਉਨ੍ਹਾਂ ਦੱਸਿਆ ਕਿ ਮੀਟਿੰਗ ਦੌਰਾਨ ਪੰਜਾਬ ਵਿੱਚ ਅਮਨ ਤੇ ਕਾਨੂੰਨ ਦੀ ਸਥਿਤੀ ਅਤੇ ਵਿੱਤੀ ਹਾਲਾਤ 'ਤੇ ਵਿਚਾਰ ਵਟਾਂਦਰਾ ਹੋਇਆ ਹੈ। ਮੁੱਖ ਮੰਤਰੀ ਨੇ ਭੈਣੀ ਸਾਹਿਬ ਵਿਖੇ ਕੌਮਾਂਤਰੀ ਪੱਧਰ ਦੇ ਹਾਕੀ ਸਟੇਡੀਅਮ ਲਈ ਛੇਤੀ ਗ੍ਰਾਂਟ ਭੇਜਣ ਦਾ ਭਰੋਸਾ ਦਿੱਤਾ ਹੈ। ਅੱਜ ਮੁੱਖ ਮੰਤਰੀ ਦੀ ਫੇਰੀ ਮੌਕੇ ਮਾਤਾ ਗੁਰਸ਼ਰਨ ਕੌਰ ਤੋਂ ਇਲਾਵਾ ਨਵਤੇਜ ਸਿੰਘ ਚੀਮਾ, ਸੁਰਿੰਦਰ ਡਾਵਰ, ਰਾਕੇਸ਼ ਪਾਂਡੇ (ਸਾਰੇ ਵਿਧਾਇਕ), ਸਾਬਕਾ ਮੰਤਰੀ ਮਲਕੀਤ ਦਾਖਾ, ਬਲਵਿੰਦਰ ਸਿੰਘ ਝੱਲ, ਸੇਵਕ ਕਰਤਾਰ ਸਿੰਘ, ਆਸਾ ਸਿੰਘ ਮਾਨ, ਰਣਜੀਤ ਸਿੰਘ ਸੰਧੂ, ਸੇਵਕ ਸਤਨਾਮ ਸਿੰਘ, ਸਤਵਿੰਦਰ ਕੌਰ ਬਿੱਟੀ ਤੇ ਗੁਰਦੇਵ ਸਿੰਘ ਲਾਪਰਾਂ ਹਾਜ਼ਰ ਸਨ।

••

# ਵਿਸ਼ਵ ਨਾਮਧਾਰੀ ਸੰਗਤ ਵੱਲੋਂ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀਆਂ

**ਲੁਧਿਆਣਾ:** ਭਾਰਤ ਦੀ ਆਜ਼ਾਦੀ ਲਈ 26 ਨਵੰਬਰ 1871 ਨੂੰ ਲੁਧਿਆਣਾ ਵਿੱਚ ਫਾਂਸੀ ਦਾ ਰੱਸਾ ਚੁੰਮਣ ਵਾਲੇ ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਅਤੇ ਸੰਤ ਰਤਨ ਸਿੰਘ ਨਾਈਵਾਲ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ ਇੱਥੇ ਸ਼ਹੀਦੀ ਸਮਾਰਕ ਫੀਲਡ ਗੰਜ ਵਿੱਚ ਸਤਿਗੁਰੂ ਉਦੈ ਸਿੰਘ ਦੀ ਹਾਜ਼ਰੀ ਵਿੱਚ ਕਰਾਇਆ ਗਿਆ।ਵਿਸ਼ਵ ਨਾਮਧਾਰੀ ਸੰਗਤ ਵੱਲੋਂ ਕਰਾਏ ਇਸ ਸਮਾਗਮ ਦੌਰਾਨ ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਦੇਸ਼ ਦੀ ਆਜ਼ਾਦੀ ਲਈ ਫਾਂਸੀ ਦਾ ਰੱਸਾ ਚੁੰਮਣ ਵਾਲੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਇਹੀ ਹੈ ਕਿ ਅਸੀਂ ਆਪਣੇ ਮਨਾ ਵਿੱਚੋਂ ਈਰਖਾ ਕੱਢੀਏ ਤੇ ਲੋੜਵੰਦਾਂ ਅਤੇ ਬਜ਼ੁਰਗਾਂ ਦੀ ਮਦਦ ਕਰੀਏ। ਉਨ੍ਹਾਂ ਕਿਹਾ ਕਿ ਜਿਨ੍ਹਾਂ ਸ਼ਹੀਦਾਂ ਨੇ ਇਸ ਸਥਾਨ 'ਤੇ ਸ਼ਹਾਦਤ ਦਿੱਤੀ ਸੀ, ਉਨ੍ਹਾਂ ਨੇ ਉਸ ਦੇਸ਼ ਦੀ ਆਜ਼ਾਦੀ ਦਾ ਸੁਪਨਾ ਵੇਖਿਆ ਸੀਜਿਸ ਵਿੱਚ ਕਿਸੇ ਨਾਲ ਵਿਤਕਰਾ ਨਾ ਹੋਵੇ ਅਤੇ ਹਰ ਇੱਕ ਨੂੰ ਰੋਟੀ, ਕੱਪੜਾ ਤੇ ਮਕਾਨ ਮਿਲੇ। ਇਸ ਮੌਕੇ ਸੁਰਿੰਦਰ ਸਿੰਘ ਨਾਮਧਾਰੀ, ਵਿਧਾਇਕ ਸ਼ਰਨਜੀਤ ਸਿੰਘ ਢਿੱਲੋਂ, ਹਰਭਜਨ ਸਿੰਘ, ਕੇ.ਕੇ. ਬਾਵਾ, ਹਰਚਰਨ ਸਿੰਘ ਗੋਹਲਵੜੀਆ, ਗੁਰਮੀਤ ਸਿੰਘ ਕੁਲਾਰ ਤੇ ਅਜੀਤ ਸਿੰਘ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਦਿੱਤੀ। ਇਸ ਮੌਕੇ ਬਲਵੀਰ ਸਿੰਘ ਅਤੇ ਬਲਵਿੰਦਰ ਸਿੰਘ ਝੱਲ ਨੇ ਵੀ ਸੰਬੋਧਨ ਕੀਤਾ। ਇਸ ਤੋਂ ਪਹਿਲਾਂ ਸੰਤ ਗੁਰਸੇਵ ਸਿੰਘ, ਸੰਤ ਸੁਖਵਿੰਦਰ ਸਿੰਘ ਤੇ ਪਵਿੱਤਰ ਸਿੰਘ ਨੇ ਸਮਾਗਮ ਦੀ ਸ਼ੁਰੂਆਤ ਆਸਾ ਦੀ ਵਾਰ ਦੇ ਕੀਰਤਨ ਨਾਲ ਕੀਤੀ। ਇਸ ਮਗਰੋਂ ਜਥੇਦਾਰ ਕਮਾਲ ਸਿੰਘ ਨੇ ਹੱਲੇ ਦਾ ਦੀਵਾਨ ਲਾਇਆ ਅਤੇ ਨਿਸ਼ਾਨ ਸਿੰਘ ਨੇ ਕਥਾ ਕੀਤੀ।

ਇਸ ਮੌਕੇ ਪਲਾਸਟਿਕ ਫੈਕਟਰੀ ਅਗਨੀ ਕਾਂਡ ਦੇ ਮ੍ਰਿਤਕਾਂ ਨੂੰ ਸ਼ਰਧਾਂਜਲੀ ਵਜੋਂ ਸਹਿਜ ਪਾਠ ਦੇ ਭੋਗ ਪਾਏ ਗਏ। ਮੇਲੇ ਦੀ ਸੇਵਾ ਗੁਰਸੇਵ ਸਿੰਘ ਸੂਬਾ ਅਤੇ ਗੁਰਦਿਆਲ ਸਿੰਘ ਸੂਰਾ ਦੇ ਪਰਿਵਾਰ ਨੇ ਕੀਤੀ। ਸਮਾਗਮ ਵਿੱਚ ਮਾਤਾ ਗੁਰਸ਼ਰਨ ਕੌਰ, ਸੇਵਕ ਕਰਤਾਰ ਸਿੰਘ, ਆਸਾ ਸਿੰਘ ਮਾਨ, ਸੂਬਾ ਸ਼ਾਮ ਸਿੰਘ, ਪ੍ਰੈੱਸ ਸਕੱਤਰ ਲਖਬੀਰ ਸਿੰਘ ਬੱਦੋਵਾਲ, ਜਗਮੋਹਨ ਸਿੰਘ, ਗੁਰਮੁੱਖ ਸਿੰਘ ਰਹਿਬਰ ਤੇ ਬੀਬੀ ਸੁਖਜੀਤ ਕੌਰ ਵੀ ਹਾਜ਼ਰ ਸਨ।

### ਚੌਗਿਰਦੇ 'ਚੋਂ

ਮੁਕਟ, ਸਿੰਘਾਸਣ ਹੀਰੇ ਜੜਿਆ, ਚਕਾਚੌਂਧ ਹਰ ਪਾਸੇ। ਰੱਬ, ਦੇਵਤੇ ਸਾਡੇ ਲਗਦੈ ਬਨ ਦੇ ਭੁੱਖੇ ਪਿਆਸੇ।
ਭਾਤ, ਭਾਤ ਕਹਿੰਦੇ ਜਦ ਬੱਚੇ ਕਿਤੇ ਸੋਖਵਾਂ ਮਰਦੇ, ਭੁੱਖੇ ਬੱਚਿਆਂ ਦੀ ਮਾਂ ਭੁੱਖੀ, ਦੇਵੇ ਕਿਵੇਂ ਦਿਲਾਸੇ।
-ਜਸਵੰਤ ਸਿੰਘ ਸੇਖਵਾਂ

# ਸਾਹਿਤਕਾਰ ਡਾ. ਮਹਿੰਦਰ ਕੌਰ ਗਿਲ ਨੂੰ ਸ਼ਰਧਾਂਜਲੀਆਂ

ਨਵੀਂ ਦਿੱਲੀ: ਗੁਰਮਤਿ ਸਾਹਿਤ ਦੇ ਉੱਘੇ ਰਚਨਾਕਾਰ, ਮਾਤਾ ਸੁੰਦਰੀ ਕਾਲਜ ਫਾਰ ਵੂਮੇਨ, ਦਿੱਲੀ ਦੇ ਸਾਬਕਾ ਪ੍ਰਿੰਸਿਪਲ ਤੇ ਪੰਜਾਬੀ ਸਾਹਿਤ ਸਭਾ ਦੇ ਜਨਰਲ ਸਕੱਤਰ ਡਾ. ਮਹਿੰਦਰ ਕੌਰ ਦੇ ਸਦੀਵੀ ਵਿਛੋੜੇ ਦੀ ਯਾਦ ਵਿਚ ਦਿੱਲੀ ਦੀਆਂ ਨਾਮੀ ਪੰਜਾਬੀ ਸਾਹਿਤ ਸਭਾਵਾਂ ਦੇ ਪ੍ਰਤਿਨਿਧਾਂ ਨੇ ਮਿਲ ਕੇ ਪੰਜਾਬੀ ਭਵਨ ਵਿਚ ਇਕ ਵਿਸ਼ੇਸ਼ ਸ਼ਰਧਾਂਜਲੀ ਸਮਾਰੋਹ ਕਰਵਾਇਆ।

ਡਾ. ਜਸਪਾਲ ਸਿੰਘ, ਸਾਬਕਾ ਵਾਈਸ ਚਾਂਸਲਰ ਨੇ ਗੁਰਮਤਿ ਸਾਹਿਤ ਨੂੰ ਸਮਰਪਿਤ ਡਾ. ਗਿਲ ਦੀ ਦੇਣ, ਖ਼ਾਸ ਤੌਰ ’ਤੇ ਸਿੱਖ ਬੀਬੀਆਂ ਬਾਰੇ ਸਾਹਿਤ ਨੂੰ ਸਾਹਮਣੇ ਲਿਆਉਣ ਦੀ ਵਡਿਆਈ ਕਰਦਿਆਂ ਮਾਤਾ ਸੁੰਦਰੀ ਕਾਲਜ ਨਾਲ ਸੰਬੰਧਤ ਕਈ ਯਾਦਾਂ ਸਾਂਝੀਆਂ ਕੀਤੀਆਂ। ਉਨ੍ਹਾਂ ਡਾ. ਗਿਲ ਦੀ ਯਾਦ ਵਿਚ ਕੋਈ ਯਾਦਗਾਰੀ ਭਾਸ਼ਨ ਤੇ ਸਨਮਾਨ ਸਥਾਪਿਤ ਕਰਨ ਦੀ ਗੱਲ ਕੀਤੀ।

ਡਾ. ਰਵੇਲ ਸਿੰਘ ਨੇ ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ ਦੇ ਮੁਖੀ ਵਜੋਂ ਆਪਣੇ ਸ਼ਰਧਾਂਜਲੀ ਸ਼ਬਦਾਂ ਵਿਚ ਆਖਿਆ ਕਿ 150 ਦੇ ਕਰੀਬ ਪੁਸਤਕਾਂ ਦੀ ਲੇਖਿਕਾ ਡਾ. ਗਿਲ ਨੇ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੀ ਉੱਨਤੀ ਵਾਸਤੇ ਕਈ ਸੁਝਾਅ ਦਿਤੇ ਜਦੋਂ ਉਹ ਪੰਜਬੀ ਅਕਾਦਮੀ ਦੇ ਸਕੱਤਰ ਸਨ। ਉਨ੍ਹਾਂ ਦੇ ਸੁਝਾਵਾਂ ਤੇ ਪ੍ਰੋਜੈਕਟਾਂ ਨੂੰ ਲਾਗੂ ਕਰਨ ਦੇ ਉਪਰਾਲੇ ਕੀਤੇ। ਡਾ. ਰਵੇਲ ਸਿੰਘ ਨੇ ਦ'ਸਿਆ ਕਿ ਡਾ. ਗਿਲ ਤੋਂ ਉਨ੍ਹਾਂ ਨੂੰ ਹਮੇਸ਼ਾ ਮਾਂ ਵਰਗਾ ਮੋਹ-ਤੇਹ ਮਿਲਿਆ। ਡਾ. ਮਨਜੀਤ ਸਿੰਘ ਨੇ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਵਲੋਂ ਸ਼ਰਧਾਂਜਲੀ ਭੇਂਟ ਕਰਦਿਆਂ ਦੱਸਿਆ ਕਿ ਉਨ੍ਹਾਂ ਦੀ ਚਾਰ ਦਹਾਕਿਆਂ ਦੀ ਬਤੌਰ ਅਕੈਡਮੀਅਨ ਸਾਂਝ ਰਹੀ ਤੇ ਡਾ. ਗਿਲ ਤੋਂ ਗੁਰਮਤਿ ਦੇ ਕਈ ਨੁਕਤਿਆਂ ਨੂੰ ਸਮਝਿਆ। ਡਾ. ਮਹਿੰਦਰ ਕੌਰ ਗਿਲ ਦੀ ਪੜ੍ਹਨ, ਲਿਖਣ ਤੇ ਪੜ੍ਹਾਉਣ ਦੀ ਜੁਗਤ ਨੂੰ ਪ੍ਰਤਿਭਾ ਤੇ ਪ੍ਰਭੁਤਾ ਦਾ ਸੁਮੇਲ ਆਖਿਆ।

ਭਾਈ ਵੀਰ ਸਿੰਘ ਸਾਹਿਤ ਸਦਨ ਦੇ ਡਾਇਰੈਕਟਰ ਡਾ. ਮਹਿੰਦਰ ਸਿੰਘ ਨੇ ਡਾ. ਗਿਲ ਨਾਲ 1975 ਵਿਚ ਹੋਏ ਇਕ ਸੈਮੀਨਾਰ ਦੇ ਗੁਰਮਤਿ ਕੇਂਦਰਿਤ ਵਿਸ਼ੇ ਨੂੰ ਲੈ ਯਾਦਾਂ ਸਾਂਝੀਆਂ ਕੀਤੀਆਂ ਤੇ ਉਨ੍ਹਾਂ ਦੀ ਪ੍ਰੇਰਣਾ ਸਦਕਾ ਅੱਗੇ ਵੀ ਅਜਿਹੇ ਵਿਲੱਖਣ ਵਿਸ਼ਿਆਂ ਉਤੇ ਗੋਸ਼ਟੀਆਂ ਰਚਾਉਂਦੇ ਰਹੇ ਹਨ। ਪੰਜਾਬੀ ਅਕਾਦਮੀ ਦੇ ਸਕੱਤਰ ਸ੍ਰੀ ਗੁਰਭੇਜ ਸਿੰਘ ਗੁਰਾਇਆ ਨੇ ਡਾ. ਮਹਿੰਦਰ ਕੌਰ ਗਿਲ ਦੀਆਂ ਪੁਸਤਕਾਂ ਉਤੇ ਪੁਸਤਕ-ਪ੍ਰਕਾਸ਼ਨ ਦੀ ਚਰਚਾ ਕੀਤੀ ਤੇ ਅਕਾਦਮੀ ਨਾਲ ਸੰਬੰਧਿਤ ਉਨ੍ਹਾਂ ਪੁਰਾਣੀ ਸਾਂਝ ਨੂੰ ਚੇਤੇ ਕੀਤਾ।

ਡਾ. ਕੁਲਜੀਤ ਸ਼ੈਲੀ ਨੇ ਡਾ. ਗਿਲ ਨਾਲ ਦਹਾਕਿਆਂ ਬਧੀ ਆਪਣੀ ਦੋਸਤੀ ਦੇ ਨਾਲ ਨਾਲ ਅਧਿਆਤਮਕਤਾ ਤੇ ਭੌਤਿਕਤਾ ਦੇ ਵਿਸ਼ਿਆਂ ਦੀ ਗੱਲ ਕੀਤੀ ਤੇ ਉਰਦੂ ਦੇ ਸ਼ੇਅਰਾਂ ਨਾਲ ਇਸ ਉਚੀ ਸ਼ਖ਼ਸੀਅਤ ਨੂੰ ਭਾਵ-ਭਿੰਨੀ ਸ਼ਰਧਾਂਜਲੀ ਭੇਂਟ ਕੀਤੀ। ਡਾ. ਵਨੀਤਾ ਨੇ ਡਾ. ਗਿਲ ਦੇ ਸਮੁੱਚੇ ਸਾਹਿਤ ਤੇ ਉਸ ਉਪਰ ਹੋਏ ਸ਼ੋਧ ਕਾਰਜ ਤੇ ਨਾਰੀਵਾਦੀ ਚਿੰਤਨ ਤੇ ਚੇਤਨਾ ਦੇ ਪੱਖੋਂ ਕੰਮ ਕਰਵਾਏ ਜਾਣ ਦੀ ਚਰਚਾ ਕਰ ਕੇ ਸ਼ਰਧਾਂਜਲੀ ਦਿਤੀ। ਸਾਬਕਾ ਪ੍ਰਿੰਸੀਪਲ ਡਾ. ਹਰਮੀਤ ਸਿੰਘ, ਡਾ. ਕਮਲਜੀਤ ਸਿੰਘ, ਦਿਆਲ ਸਿੰਘ ਕਾਲਜ ਤੇ ਡਾ. ਦੀਪਾ ਨੇ ਆਪਣੇ ਵਿਦਿਆਰਥੀ ਜੀਵਨ ਤੋਂ ਲੈ ਕੇ ਹੁਣ ਤਕ ਯਾਦਾਂ ਨੂੰ ਸਾਂਝਾ ਕੀਤਾ ਤੇ ਮਾਂ ਵਰਗੇ ਮਿਲੇ ਮੋਹ-ਪਿਆਰ ਦੀਆਂ ਤੰਦਾਂ ਨੂੰ ਭਾਵਕਤਾ ਸਹਿਤ ਸ਼ਰਧਾਂਜਲੀ ਸ਼ਬਦਾਂ ’ਚ ਬੰਨ੍ਹਿਆ।



ਬੀਬੀ ਗਗਨ ਗਿਲ ਪੰਜਾਬੀ ਤੇ ਹਿੰਦੀ ਦੀ ਲੇਖਿਕਾ ਨੇ ਪਰਿਵਾਰ ਦੇ ਵਲੋਂ ਸਮੁੱਚੀਆਂ ਸਾਹਿਤ ਸਭਾਵਾਂ ਦਾ ਧੰਨਵਾਦ ਕਰਦਿਆਂ ਡਾ. ਮਹਿੰਦਰ ਕੌਰ ਗਿਲ ਦੇ ਮਾਨਵਵਾਦੀ ਸੁਭਾਅ, ਗਰੀਬਾਂ ਦੇ ਹਮਦਰਦ ਤੇ ਭਲਾ ਕਰਨ ਦੀ ਬਿਰਤੀ, ਪ੍ਰਵਿਰਤੀ ਤੇ ਇਨਸਾਨੀ ਗੁਣਾਂ ਦਾ ਭਾਵਕ ਸ਼ਬਦਾਂ ਵਿਚ ਪ੍ਰਗਟਾਵਾ ਕੀਤਾ। ਡਾ. ਰੇਣੁਕਾ ਸਿੰਘ, ਚੇਅਰਪਰਸਸਨ ਪੰਜਾਬੀ ਸਾਹਿਤ ਸਭਾ ਨੇ ਆਪਣੇ ਬਚਪਨ ਤੋਂ ਲੈ ਕੇ ਡਾ. ਮਹਿੰਦਰ ਕੌਰ ਗਿਲ ਦੇ ਜਨਰਲ ਸਕੱਤਰ ਵਜੋਂ ਨਿਭਾਈ ਵਿਸ਼ੇਸ਼ ਭੂਮਿਕਾ ਦਾ ਜ਼ਿਕਰ ਕੀਤਾ। ਉਨ੍ਹਾਂ ਦੱਸਿਆ ਕਿ 2005 ਤੋਂ ਡਾ. ਗਿਲ ਦੇ ਭਰਵੇਂ ਸਹਿਯੋਗ ਸਦਕਾ ਸਭਾ ਨਿਰਵਿਘਨ ਚਲਦੀ ਆ ਰਹੀ ਹੈ। ਇਸ ਸੋਗ ਸਭਾ ਦਾ ਸੰਚਾਲਨ ਕਰਦਿਆਂ ਪੰਜਾਬੀ ਭਵਨ ਦੇ ਡਾਇਰੈਕਟਰ ਬਲਬੀਰ ਮਾਧੋਪੁਰੀ ਪ੍ਰੋਗਰਾਮ ਦੇ ਸ਼ੁਰੂ ਵਿਚ ਡਾ. ਮਹਿੰਦਰ ਕੌਰ ਗਿਲ ਸੰਬੰਧੀ ਸੰਖੇਪ ਜਾਣਕਾਰੀ ਦੇਣ ਮਗਰੋਂ ਪੰਜਾਬੀ ਸਾਹਿਤ ਸਭਾ ਵਲੋਂ ਸੋਗ ਮਤਾ ਪੜ੍ਹਿਆ।

ਇਸਤੋਂ ਪਹਿਲਾਂ ਗੁਰਦੁਆਰਾ ਮਾਤਾ ਸੁੰਦਰੀ ’ਚ ਸਾਹਿਤਕਾਰ ਡਾ. ਮਹਿੰਦਰ ਕੌਰ ਗਿੱਲ ਨਮਿੱਤ ਅੰਤਿਮ ਅਰਦਾਸ ਸਮਾਗਮ ਹੋਇਆ। ਇਸ ਮੌਕੇ ਰਾਗੀਆਂ ਵੱਲੋਂ ਕੀਤਰਨ ਕੀਤਾ ਗਿਆ। ਡਾ. ਜਸਪਾਲ ਸਿੰਘ ਨੇ ਇਸ ਮੌਕੇ ਕਿਹਾ ਕਿ ਡਾ. ਵਿਹਲ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪ੍ਰਤੀ ਨਿੱਠ ਕੇ ਕੰਮ ਕੀਤਾ।

ਆਰਸੀ ਪਬਲੀਸ਼ਰ ਦੇ ਰਣਜੀਤ ਸਿੰਘ ਵੱਲੋਂ ਡਾ. ਗਿੱਲ ਦੀਆਂ ਲਿਖੀਆਂ ਦੋ ਪੁਸਤਕਾਂ, ਜੋ ਉਨ੍ਹਾਂ ਦੇ ਦਿਹਾਂਤ ਤੋਂ ਬਾਅਦ ਪ੍ਰਕਾਸ਼ਿਤ ਹੋਈਆਂ ਹਨ, ਪਰਿਵਾਰ ਨੂੰ ਭੇਂਟ ਕੀਤੀਆਂ ਡਾ. ਮਹਿਦਰ ਕੌਰ ਗਿੱਲ ਦੇ ਪੁੱਤਰ ਰੱਬੀ ਸ਼ੇਰਗਿੱਲ ਨੇ ਸ਼ਰਧਾਂਜਲੀ ਸਮਾਗਮ ਵਿੱਚ ਪੁੱਜੇ ਪਤਵੰਤਿਆਂ ਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਧੰਨਵਾਦ ਕੀਤਾ। ਇਸ ਮੌਕੇ ਪ੍ਰੋ. ਮਨਜੀਤ ਸਿੰਘ (ਸਾਬਕਾ ਜਥੇਦਾਰ ਅਕਾਲ ਤਖ਼ਤ ਸਾਹਿਬ), ਮਨਜਿੰਦਰ ਸਿੰਘ ਸਿਰਸਾ, ਕੁਲਮੋਹਨ ਸਿੰਘ, ਡਾ. ਕਮਲਜੀਤ ਸਿੰਘ, ਅਵਤਾਰ ਸਿੰਘ ਹਿਤ, ਵਰਿਆਮ ਮਸਤ, ਡਾ. ਰਵੇ ਲ ਸਿੰਘ, ਡਾ. ਮਨਜੀਤ ਸਿੰਘ, ਡਾ. ਗਿੱਲ ਦਾ ਸਾਰਾ ਪਰਿਵਾਰ ਤੇ ਰਿਸ਼ਤੇਦਾਰ, ਪਰਮਜੀਤ ਸਿੰਘ ਰਾਣਾ, ਭਾਈ ਮਨਿੰਦਰਪਾਲ ਸਿੰਘ, ਡਾ. ਦੀਪਾ, ਪ੍ਰਿੰ. ਜਸਵਿੰਦਰ ਸਿੰਘ, ਡਾ. ਹਰਮੀਤ ਸਿੰਘ ਪ੍ਰਿ. ਕਪੂਰ ਸਿੰਘ ਘੁੰਮਣ, ਹਰਿੰਦਰਪਾਲ ਸਿੰਘ, ਹਰੀ ਸਿੰਘ, ਪ੍ਰਿੰ. ਜੇ.ਪੀ. ਸਿੰਘ ਤੇ ਹੋਰ ਹਾਜ਼ਾਰ ਸਨ।

**– ਬਲਬੀਰ ਮਾਧੋਪੁਰੀ**

## ਗੁਰੂ ਜਗਜੀਤ ਸਿੰਘ ਕਰਾਂ ਕੀ ਸਿਫਤ ਤੇਰੀ

ਗੁਰੂ ਜਗਜੀਤ ਸਿੰਘ ਕਰਾਂ ਕੀ ਸਿਫਤ ਤੇਰੀ,
ਭੈਣੀ ਸਾਹਿਬ ਵਿਚ ਸਦਾ ਜਾਪਦੀ ਬਹਾਰ ਸੀ।

ਫੁਲਾਂ ਦੀ ਪਟਾਰੀ ਜਿਵੇਂ, ਖੁਲੀ ਹੋਵੇ ਪਾਰਕਾਂ 'ਚ,
ਗਗਨ ਦੇ ਵਿਚ ਜਿਵੇਂ, ਪੀਂਘ ਦਾ ਨਿਖਾਰ ਸੀ।

ਲਖਾਂ ਤੇ ਕਰੋੜਾਂ ਫੁਲ, ਲਗਦੇ ਸੁਰਗ ਵਾਂਗੂੰ,
ਮੋਹੇ ਜਾਂਦੇ ਮਨ ਐਸੀ ਵੇਖ ਗੁਲਜ਼ਾਰ ਸੀ।

ਮੁਰਦੇ ਵੀ ਜਾਗ ਪੈਂਦੇ, ਫੁਲਾਂ ਦੀ ਸੁਗੰਧੀ ਲੈਕੇ,
ਜੀਵਨ ਦੀ ਜਾਚ ਜਿਉਂ, ਦੁਰਾਂਦੇ ਵਾਰ-ਵਾਰ ਸੀ।

ਕਲੀਆਂ ਕਮਲ ਫੁਲ, ਛੁਹੰਦੇ ਚਰਨ ਗੁਰ,
ਕਿਸਮਾਂ ਅਨੇਕ ਫੁਲ ਖੁਸ਼ੀਆਂ ਮਨਾਂਵਦੇ।

ਮੋਤੀਆ ਗੁਲਾਬ ਗੇਂਦਾ, ਮਹਿਕਦੇ ਚਮੇਲੀਆਂ 'ਚ,
ਚੰਬਾ ਤੇ ਸਫੇਦ ਨੀਲੇ ਪੀਲੇ ਦਿਸ ਆਂਵਦੇ।

ਸੂਰਤਾਂ ਅਨੇਕ ਏਥੇ, ਗਿਣੀਆਂ ਨ ਜਾਣ ਮੈਥੋਂ,
ਮਸਤ ਨਜਾਰੇ ਪਿਆਰੇ ਸਾਰੇ ਤਕੀ ਜਾਂਵਦੇ।

ਹੋਵੇ ਮਖਸੂਰ ਮਨ, ਚੜਦਾ ਸਰੂਰ ਜਾਵੇ,
ਸਜਨ ਪਿਆਰੇ ਜਦੋਂ ਪਾਰਕ ਤਕਾਂਵਦੇ।

ਰੰਗ ਤੇ ਬਿਰੰਗੇ ਬੂਟੇ, ਮੋਹ ਲੈਂਦੇ ਬਦੋ ਬਦੀ,
ਵੇਖਦੇ ਹੀ ਸਾਰ ਚੜ੍ਹਦਾ ਜਾਂਦਾ ਸਰੂਰ ਸੀ।

ਵਾਟਕਾ ਅਸ਼ੋਕ ਜਾਪੇ, ਲੰਕਾ ਤੇ ਦਵਾਰਕਾ ਚ,
ਜਾਦੂਗਰੀ ਕਰੀ ਹੋਈ ਜਾਪਦੀ ਜਰੂਰ ਸੀ।

ਕੋਟਲਾ ਮਲੇਰ ਭਾਂਵੇ, ਟਿਬਾ ਮਸਤਾਨ ਗੜ,
ਭੈਣੀ ਸਾਹਿਬ ਕੀਤੇ ਜਾਪਣ ਕ੍ਰਿਸ਼ਮੇ ਹਜ਼ੂਰ ਸੀ।

ਕਰਦੇ ਸੀ ਬੀਜ ਆਪ ਫੁਲਾਂ ਦੇ ਤਿਆਰ ਦਸ,
ਸਾਰੀ ਦੁਨੀਆਂ ਦੇ ਵਿੱਚ ਕੀਤੇ ਮਸ਼ਹੂਰ ਸੀ।

ਵਿਚ ਬੰਗਲੌਰ ਸ਼ਹਿਰ, ਫਾਰਮ ਤਿਆਰ ਕੀਤੇ
ਸਾਰੀ ਦੁਨੀਆਂ ਦੇ ਵਿਚ ਨਾਮ ਚਮਕਾਇਆ ਸੀ।

ਸਤਿਗੁਰੂ ਉਦੇ ਸਿੰਘ ਉਤੇ ਹੱਥ ਮੇਹਰ ਵਾਲਾ,
ਸਤਿਗੁਰੂ ਜਗਜੀਤ ਸਿੰਘ ਆਪ ਜੀ ਟਿਕਾਇਆ ਸੀ।

ਦੇਸ਼ੀ ਤੇ ਵਿਦੇਸ਼ੀ ਕਰ ਕਿਸਮਾਂ ਤਿਆਰ ਲਖਾਂ,
ਦੇਸ਼ਾਂ ਤੇ ਵਿਦੇਸਾਂ ਵਿਚ ਸਭ ਥਾਂ ਪੁਚਾਇਆ ਸੀ।

ਸਚੀ ਸੁਚੀ ਕਿਰਤ ਵਾਲਾ, ਅਸਲੀ ਕਮਾਓ ਧਨ,
ਆਪਣੇ ਪਿਆਰਿਆਂ ਦੇ ਤਾਂਈ ਸਮਝਾਇਆ ਸੀ।

ਰੱਖਦਾ ਸੀ ਚਰਨ ਜਿਥੇ ਮੰਦਿਰ ਉਸਾਰ ਦੇਦਾਂ,
ਸਾਰਿਆਂ ਤੋਂ ਵਡਾ ਵਿਸ਼ਵਕਰਮਾ ਜਹਾਨ ਤੇ।

ਰੋਜੀਆਂ ਵੰਡਣ ਵਾਲਾ ਵਿਸ਼ਨੂੰ ਸਮਾਨ ਲਗੇ,
ਰਹਿਮਤਾਂ ਦੇ ਘਰ ਕਰੇ ਮੇਹਰਾਂ ਇਨਸਾਨ ਤੇ।

ਬਰਹਮਾ ਸਰੂਪ ਲਗੇ, ਵਿਗੜੀ ਸਵਾਰ ਦੇਵੇ,
ਪਲ ਵੀ ਨ ਦੇਰ ਲਾਂਦਾ, ਰੋਂਦਿਆਂ ਹਸਾਨ ਤੇ।

ਕਰਾਂ ਕੀ 'ਨਿਰਾਲਾ' ਸਿਫਤ, ਹੋਵੇ ਨਾ ਪੂਰਨ ਮੈਥੋਂ,
ਹੈਗਾ ਵਿਸਵਾਸ ਮੈਨੂੰ ਜਿਨਾਂ ਭਗਵਾਨ ਤੇ।

–ਪੂਰਨ ਸਿੰਘ 'ਨਿਰਾਲਾ'

## ਬੇਅੰਤ ਸਤਿਗੁਰੂ

ਮਾਤ ਭੁਪਿੰਦਰ ਨੀ ਅਚਰਜ ਤੇਰਾ ਬਾਲ ਵੇਖਿਆ
ਸਾਰੀ ਦੁਨੀਆਂ ਨੂੰ ਕਰਦਾ ਮੈਂ ਨਿਹਾਲ ਵੇਖਿਆ।

ਪ੍ਰੀਤਮ ਨੇ ਮੇਰਾ ਦੁਖ ਸੁਖ ਪੁਛਿਆ, ਕੀਕਨ ਗਲ ਸੁਨਾਵਾਂ
ਸਮਰਥ ਗੁਰੂ ਹਥ ਸਿਰ ਤੇ ਰਖਿਆ, ਕਰਕੇ ਲੰਮੀਆਂ ਬਾਹਵਾਂ
ਆਪਣੀ ਬਖਸ਼ਸ਼ ਨਾਲ ਕਰਦਾ ਮਾਲਾ ਮਾਲ ਵੇਖਿਆ
ਮਾਤ ਭੁਪਿੰਦਰ...............

ਉਸਦੇ ਸੁੰਦਰ ਦਰਸ਼ਨ ਮੇਰਾ ਸਗਲਾ ਰੋਗ ਮਿਟਾਇਆ
ਦੁਖ ਰੋਗ ਸਭ ਭੁਲ ਗਏ ਜਦੋਂ ਗੁਰਾਂ ਦਾ ਦਰਸਨ ਪਾਇਆ
ਤੇਰੇ ਮੁਖੜੇ ਤੇ ਐਸਾ ਮੈਂ ਜਲਾਲ ਵੇਖਿਆ
ਮਾਤ ਭੁਪਿੰਦਰ...............

ਤੇਰੇ ਪਿਆਰ ਦੀਆਂ ਪ੍ਰੀਤਮ ਰਹੀਆਂ ਸਿਰ ਤੇ ਠੰਡੀਆ ਛਾਵਾਂ
ਮਨ ਮੰਦਿਰ ਵਿਚ ਵਸੀਂ ਦਾਤਿਆ, ਮੈਂ ਰਜ-ਰਜ ਦਰਸ਼ਨ ਪਾਵਾਂ
ਆਵਾ ਗਮਨ ਵਾਲੇ ਕਟਦਾ ਮੈਂ ਜੰਜਾਲ ਵੇਖਿਆ
ਚਕਰ ਚੁਰਾਸੀ ਵਾਲੇ ਕਟਦਾ ਮੈਂ ਜੰਜਾਲ ਵੇਖਿਆ
ਮਾਤ ਭੁਪਿੰਦਰ...............

– ਗੁਰਮੀਤ ਕੌਰ 'ਮੀਤ'

## ਜੀਅ ਕਰਦਾ ਹੈ

ਜੀਅ ਕਰਦਾ ਹੈ ਮੇਰਾ, ਮੈਂ ਇਕ ਗੀਤ ਲਿਖਾਂ
ਮਨੁਖੱਤਾ ਨਾਲ ਕਰਨੀ, ਮੈਂ ਪ੍ਰੀਤ ਰੀਤ ਲਿਖਾਂ
ਖਿੜ੍ਹੇ ਫੁੱਲਾਂ ਵਿਚ ਵੇਖਾਂ ਮੁਸਕਰਾਹਟ ਹਰ ਸ਼ਖਸ ਦੀ,
ਬੱਦਲਾਂ ਵਿਚ ਵੇਖਾਂ ਮਿਹਰਾਂ ਦੀ ਬਰਖਾ ਵਰਸਦੀ।
ਹਵਾ ਦੇ ਠੰਡੇ ਬੁੱਲਿਆਂ ਨੂੰ ਸਾਂਭ ਸਾਂਭ ਰੱਖਾਂ
ਕੁਦਰਤ ਦੇ ਹਰ ਨਜ਼ਾਰੇ ਨੂੰ ਮਾਣ ਸਵਾਦ ਚੱਖਾਂ।
ਜੀਅ ਕਰਦਾ ਹੈ ਮੇਰਾ, ਮੈਂ ਇਕ ਗੀਤ ਲਿਖਾਂ.......
ਹਰ ਇਕ ਜ਼ਲਵੇ ਨੂੰ ਤਕਦੀ ਨਾ ਥੱਕਾਂ
ਕੁਦਰਤ ਦੇ ਕਾਦਰ ਦੀ ਸਿਫਤ ਕਰਦੀ ਨਾ ਥੱਕਾਂ।
ਜੀਅ ਕਰਦਾ ਹੈ ਮੇਰਾ, ਮੈਂ ਇਕ ਗੀਤ ਲਿਖਾਂ .......
ਦੇਸ਼ ਪਿਆਰ ਲਈ ਮੈਂ ਆਪਣੇ ਦਿਲ ਵਿਚ ਤਾਂਘ ਰੱਖਾਂ
ਕੌਮ ਦੇ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਮੈਂ ਸਾਂਭ ਸਾਂਭ ਰੱਖਾਂ
ਭੁੱਲੇ ਤੇ ਭਟਕਿਆਂ ਨੂੰ ਰਾਹ ਤੇ ਲਿਆਉਣ ਲਈ ਰਹੁ ਰੀਤ ਲਿਖਾਂ।
ਸਿਖਾਂ ਦੀ ਆਪਣੇ ਗੁਰੂ ਨਾਲ ਦਿਲੀ ਪ੍ਰੀਤ ਲਿਖਾਂ
ਜੀਅ ਕਰਦਾ ਹੈ ਮੇਰਾ ਮੈਂ ਇਕ ਗੀਤ ਲਿਖਾਂ .......

– ਸੁਦੇਸ਼ ਸੈਨੀ
ਵਿਕਾਸਪੁਰੀ ਨਵੀਂ ਦਿੱਲੀ-28
ਮੋਬਾ:9871090601

# ਸ੍ਰੀ ਸਤਿਗੁਰੂ ਰਾਮ ਸਿੰਘ ਇੰਟਰ ਗੁਰਬਾਣੀ ਕੀਰਤਨ ਮੁਕਾਬਲਾ

ਸ਼ਹੀਦ ਬਿਸ਼ਨ ਸਿੰਘ ਮੈਮੋਰਿਅਲ ਸੀਨੀਅਰ ਸਕੈਂਡਰੀ ਸਕੂਲ ਵਿਚ ਮਿਤੀ 21.11.17, ਦਿਨ ਮੰਗਲਵਾਰ ਨੂੰ ਉਨੀਵਾਂ ਸ੍ਰੀ ਸਤਿਗੁਰੂ ਰਾਮ ਸਿੰਘ ਗੁਰਬਾਣੀ ਮੁਕਾਬਲਾ ਕਰਵਾਇਆ ਗਿਆ। ਚੇਅਰਮੈਨ ਸ੍ਰ. ਐਚ.ਐਸ. ਹੰਸਪਾਲ, ਸੂਬਾ ਸੁਖਦੇਵ ਸਿੰਘ ਅਤੇ ਮੈਨਜਮੈਂਟ ਦੇ ਹੋਰ ਪਤਵੰਤੇ ਸੱਜਣ ਇਸ ਪ੍ਰੋਗਰਾਮ ਵਿੱਚ ਸ਼ਾਮਿਲ ਹੋਏ। ਸ. ਜਸਵਿੰਦਰ ਸਿੰਘ (ਪ੍ਰਿੰਸੀਪਲ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਦਿੱਲੀ ਯੂਨੀਵਰਸੀਟੀ) ਇਸ ਪ੍ਰੋਗਰਾਮ ਵਿੱਚ ਮੁੱਖ-ਮਹਿਮਾਨ ਵਜੋਂ ਸ਼ਾਮਿਲ ਹੋਏ।

ਪ੍ਰੋਗਰਾਮ ਦੀ ਸ਼ੁਰੂਆਤ ਸ਼ਮਾਂ ਰੋਸ਼ਨ ਕਰਨ ਨਾਲ ਕੀਤੀ ਗਈ।ਪ੍ਰੋਗਰਾਮ ਦੀ ਸ਼ੁਰੂਆਤ ਕਰਦੇ ਹੋਏ ਮੁੱਖ ਮਹਿਮਾਨ ਸ੍ਰ. ਜਸਵਿੰਦਰ ਸਿੰਘ ਜੀ ਨੇ ਵਿਦਿਆਰਥੀਆਂ ਨੂੰ ਸੰਬੋਧਿਤ ਕਰਦੇ ਹੋਏ ਨਾਮਧਾਰੀ ਪੰਥ ਦੀ ਮਹਾਨਤਾ ਤੋਂ ਜਾਣੂ ਕਰਵਾਇਆ ਅਤੇ ਇਸ ਗੁਰਬਾਣੀ ਦੇ ਖੇਤਰ ਵਿੱਚ ਹੋਰ ਅੱਗੇ ਵਧਣ ਦੀ ਪ੍ਰੇਰਨਾ ਦਿੱਤੀ। ਬਹੁਤ ਹੀ ਖੁਸ਼ੀ ਜ਼ਾਹਿਰ ਕਰਦੇ ਹੋਏ ਉਹਨਾਂ ਨੇ ਦਸਿਆ ਕਿ ਇਸ ਸਕੂਲ ਤੋਂ ਜਿਹੜੇ ਬੱਚੇ ਉਹਨਾਂ ਦੇ ਕਾਲਜ ਆਉਂਦੇ ਹਨ ਉਹ ਹਰ ਪੱਖੋਂ ਬਹੁਤ ਹੀ ਵਧੀਆ ਹੁੰਦੇ ਹਨ ਅਤੇ ਸੰਗੀਤ ਵਿੱਚ ਨਿਪੁੰਣ ਹਨ।

ਇਹ ਪ੍ਰੋਗਰਾਮ ਦੋ ਗਰੁੱਪਾਂ ਵਿੱਚ ਵੰਡਿਆ ਹੋਇਆ ਸੀ, ਸੀਨੀਅਰ ਅਤੇ ਜੂਨੀਅਰ ਗਰੁੱਪ। ਸੀਨੀਅਰ ਗਰੁੱਪ ਦੇ ਜੱਜ ਸਹਿਬਾਨ ਸਨ- ਡਾ.ਰਾਜਪਾਲ ਸਿੰਘ (ਦਿੱਲੀ ਯੂਨੀਵਰਸਿਟੀ) ਸਰਦਾਰ ਦਵਿੰਦਰ ਸਿੰਘ, ਸ੍ਰੀ ਮਤੀ ਅਸਤਿੰਦਰ ਕੌਰ, ਜੂਨੀਅਰ ਗਰੁੱਪ ਦੇ ਜੱਜ ਸਹਿਬਾਨ ਸਨ-ਸ੍ਰੀ ਸੁਚਿੱਤਰ ਕੁਮਾਰ, ਸ੍ਰੀ ਮਤੀ ਨਮਰਤਾ ਕੌਰ। ਪ੍ਰੋਗਰਾਮ ਦੀ ਅਨਾਉਂਸਮੈਂਟ ਦੀ ਜਿੰਮੇਵਾਰੀ ਸ੍ਰੀ ਮਤੀ ਭੁਪਿੰਦਰ ਕੌਰ, ਸ੍ਰੀ ਮਤੀ ਕੁਲਵਿੰਦਰ ਕੌਰ ਅਤੇ ਸ੍ਰੀ ਮਤੀ ਸਰਬਜੀਤ ਕੌਰ ਦੇ ਹਿੱਸੇ ਸੀ। ਇਸ ਤਰਾਂ ਸਾਰੀਆਂ ਹੀ ਟੀਮਾਂ ਨੇ ਬਹੁਤ ਵਧੀਆ ਪ੍ਰਦਰਸ਼ਨ ਕਰਦੇ ਹੋਏ ਕ੍ਰਮਵਾਰ ਆਪਣੇ-ਆਪਣੇ ਸ਼ਬਦ ਪੇਸ਼ ਕੀਤੇ। ਜੇਤੂ ਰਹਿਣ ਵਾਲੀਆਂ ਟੀਮਾਂ ਨੂੰ ਕ੍ਰਮਵਾਰ 5100, 3100, 2100 ਰੁਪਏ ਨਗਦ ਇਨਾਮ, ਸੀ.ਡੀ. ਨਾਮਧਾਰੀ ਮਾਲਾ, ਟਰਾਫੀ, ਸ਼ਾਲ ਅਤੇ ਸਰਟੀਫਿਕੇਟ ਦੇ ਕੇ ਸਨਮਾਨਿਤ ਕੀਤਾ ਗਿਆ। ਜੇਤੂ ਰਹਿਣ ਵਾਲੀਆਂ ਟੀਮਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

### ਸੀਨੀਅਰ ਗਰੁੱਪ

I ਗੁਰੂ ਨਾਨਕ ਪਬਲਿਕ ਸਕੂਲ, ਪੰਜਾਬੀ ਬਾਗ

II ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਕਰੋਲ ਬਾਗ

III ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਫਤਿਹ ਨਗਰ

ਵਿਅਕਤੀਗਤ ਇਨਾਮ- ਗੁਰੂ ਨਾਨਕ ਪਬਲਿਕ ਸਕੂਲ, ਐਸ. ਐਸ. ਮੋਤਾ ਸਿੰਘ

### ਜੂਨੀਅਰ ਗਰੁੱਪ

ਗੁਰੂ ਤੇਗ ਬਹਾਦਰ ਸਕੂਲ, ਮਾਨਸਰੋਵਰ ਗਾਰਡਨ

ਕਲਗੀਧਰ ਨੈਸ਼ਨਲ ਅਤੇ ਪਬਲਿਕ ਸਕੂਲ

ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਤਿਲਕ ਨਗਰ ਪੀਤਮਪੁਰਾ

ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਤਿਲਕ ਨਗਰ

# ਨਰਸਰੀ ਵਿਭਾਗ ਦੇ ਬੱਚਿਆਂ ਦਾ ਡਾਂਸ ਮੁਕਾਬਲਾ

ਨਵੀਂ ਦਿੱਲੀ: ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸੀਨੀਅਰ ਸਕੈਂਡਰੀ ਸਕੂਲ ਦੀ ਮੈਨਜਮੈਂਟ ਵੱਲੋਂ ਮਿਤੀ 25 ਨਵੰਬਰ 2017 ਨੂੰ ਨਰਸਰੀ ਵਿਭਾਗ ਦੇ ਬੱਚਿਆਂ ਦਾ ਡਾਂਸ ਮੁਕਾਬਲਾ ਕਰਵਾਇਆ ਗਿਆ। ਇਸ ਪ੍ਰੋਗਰਾਮ ਵਿੱਚ ਲਗਭਗ ਇਸ ਵਿਭਾਗ ਦੇ ਸਾਰੇ ਵਿਦਿਆਰਥੀਆਂ ਨੇ ਭਾਗ ਲਿਆ। ਇਹ ਪ੍ਰੋਗਰਾਮ ਸਵੇਰੇ 9:00 ਵਜੇ ਸ਼ੁਰੂ ਹੋਇਆ। ਹਰ ਪ੍ਰਤੀਯੋਗੀ ਨੂੰ 2 ਮਿੰਟ ਦਾ ਸਮਾਂ ਦਿੱਤਾ ਗਿਆ ਸੀ ਆਪਣੀ ਪ੍ਰਤਿਭਾ ਦਾ ਪ੍ਰਦਰਸ਼ਨ ਕਰਨ ਲਈ। ਜਿਆਦਾਤਰ ਪ੍ਰਤੀਯੋਗੀਆਂ ਨੇ ਦੇਸ਼ ਭਗਤੀ ਦੇ ਗੀਤਾਂ ਤੇ ਡਾਂਸ ਪੇਸ਼ ਕੀਤਾ।

ਸਕੂਲ ਦੇ ਦੋ ਅਧਿਆਪਕਾਂ ਨੇ ਜੱਜ ਸਹਿਬਾਨ ਦੀ ਭੂਮਿਕਾ ਨਿਭਾਈ। ਇਸ ਪ੍ਰੋਗਰਾਮ ਵਿੱਚ ਪ੍ਰਤੀਯੋਗੀਆਂ ਦਾ ਉਤਸ਼ਾਹ ਵਧਾਉਣ ਲਈ ਸਕੂਲ ਦੇ ਚੇਅਰਮੈਨ, ਸ੍ਰ. ਐਚ.ਐਸ. ਹੰਸਪਾਲ ਜੀ, ਪ੍ਰਿੰਸੀਪਲ ਸ੍ਰੀਮਤੀ ਸਤਵੰਤ ਕੌਰ, ਵਾਇਸ ਪ੍ਰਿੰਸੀਪਲ ਸ੍ਰੀ ਸੁਧੀਰ ਕੁਮਾਰ ਤਿਵਾਰੀ ਵੀ ਸ਼ਾਮਿਲ ਹੋਏ। ਜੇਤੂ ਪ੍ਰਤੀਯੋਗੀਆਂ ਨੂੰ ਇਨਾਮ ਦੇ ਕੇ ਸਨਮਾਨਿਤ ਕੀਤਾ ਗਿਆ ਅਤੇ ਬਾਕੀ ਹਰ ਇੱਕ ਪ੍ਰਤੀਯੋਗੀ ਨੂੰ ਸਰਟੀਫਿਕੇਟ ਦੇ ਕੇ ਉਹਨਾਂ ਦਾ ਹੌਂਸਲਾ ਵਧਾਇਆ ਗਿਆ। ਇਸ ਪ੍ਰੋਗਰਾਮ ਦੀ ਸਾਰੇ ਮਾਪਿਆਂ ਵੱਲੋਂ ਬਹੁਤ ਸਲਾਹੁਤਾ ਕੀਤੀ ਗਈ। ਸਭ ਨੂੰ ਪ੍ਰੋਗਰਾਮ ਬਹੁਤ ਪਸੰਦ ਆਇਆ। ਮਾਪਿਆਂ ਵੱਲੋ ਹੀ ਹਰਪ੍ਰੀਤ ਕੌਰ ਨੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਕਿਹਾ ਹੈ ਕਿ ਇਸ ਤਰਾਂ ਦੇ ਪ੍ਰੋਗਰਾਮ ਵਿਦਿਆਰਥੀਆਂ ਲਈ ਬੜੇ ਲਾਭਦਾਇਕ ਹਨ।

ਉਹਨਾਂ ਨੂੰ ਵਧੀਆ ਪਲੇਟ ਫਾਰਮ ਮਿਲਦਾ ਹੈ, ਆਪਣੀ ਕਲਾ ਦਾ ਪ੍ਰਦਰਸ਼ਨ ਕਰਨ ਲਈ। ਉਸ ਨੇ ਕਿਹਾ ਕਿ ਅਸੀਂ ਉਮੀਦ ਕਰਦੇ ਹਾਂ ਕਿ ਆਜਿਹੇ ਪ੍ਰੋਗਰਾਮ ਭਵਿੱਖ ਵਿੱਚ ਵੀ ਹੁੰਦੇ ਰਹਿਣਗੇ। ਪ੍ਰੋਗਰਾਮ ਦੇ ਅੰਤ ਵਿੱਚ ਮਾਤਾ-ਪਿਤਾ ਅਤੇ ਪ੍ਰਤੀਯੋਗੀਆਂ ਲਈ ਰਿਫਰੈਸ਼ਮੈਂਟ ਦਾ ਵੀ ਪ੍ਰਬੰਧ ਕੀਤਾ ਗਿਆ ਸੀ। ਇਸ ਤਰਾਂ ਇਹ ਪ੍ਰੋਗਰਾਮ ਬਹੁਤ ਹੀ ਵਧੀਆ ਢੰਗ ਨਾਲ ਨੇਪਰੇ ਚੜਿਆ।

••

Vartman Hindustan (Punjabi Monthly)
WZ-1094 (15A) Basai Darapur, New Delhi-110015
DECEMBER, 2017
R.N.I. No. DEL PUN/2004/13786

# ਨਾਮਧਾਰੀ ਵਿਦਿਅਕ ਸੰਮੇਲਨ 2017-18 ਦੀਆਂ ਸੰਮੇਲਨ-ਪੂਰਵ ਸਰਗਰਮੀਆਂ










ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਥਾਪਤ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਅਤੇ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ ਦੀ ਚੜ੍ਹਦੀਕਲਾ ਵਾਸਤੇ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਨਾ ਕੇਵਲ ਸੇਧ ਪ੍ਰਦਾਨ ਕਰਦੇ ਹਨ ਬਲਕਿ ਵਿਦਿਅਕ ਜਥੇ ਦੇ ਪ੍ਰਬੰਧ ਕਾਰਜਾਂ ਵਾਸਤੇ ਨਵੇਂ ਥਾਪੇ ਮੁਖੀ ਨੌਜਵਾਨਾਂ ਲੜਕੇ-ਲੜਕੀਆਂ ਨਾਲ ਸਮੇਂ-ਸਮੇਂ ਮੀਟਿੰਗਾਂ ਵੀ ਕਰਦੇ ਰਹਿੰਦੇ ਹਨ। ਸਾਲ 2017-18 ਨੂੰ ਹੋਣ ਵਾਲੇ ਵਾਰਸ਼ਿਕ ਵਿਦਿਅਕ ਸੰਮੇਲਣ ਵਾਸਤੇ ਸ੍ਰੀ ਭੈਣੀ ਸਾਹਿਬ ਵਿਖੇ ਵਿਸ਼ੇਸ਼ ਮੀਟਿੰਗ ਵਿੱਚ ਸ੍ਰੀ ਸਤਿਗੁਰੂ ਜੀ ਨੇ ਆਪਣੀ ਹਜ਼ੂਰੀ ਬਖ਼ਸ਼ਦਿਆਂ ਸਬਜੈਕਟ ਆਦਿ ਸੁਝਾਏ ਅਤੇ ਸੰਮੇਲਣ ਦੀ ਰੂਪ-ਰੇਖਾ ਬਣਵਾਈ। ਨਾਲ ਹੀ ਹਿਦਾਇਤ ਕੀਤੀ ਕਿ ਸੰਮੇਲਣ ਸਮੇਂ ਹੋਣ ਵਾਲੀਆਂ ਪ੍ਰਤਿਯੋਗਤਾਵਾਂ ਐਗਜ਼ੈਮੀਨੇਸ਼ਨ ਹਾਲ ਹੀ ਨਾ ਬਣਕੇ ਰਹਿ ਜਾਣ ਬਲਕਿ ਇਹ ਪ੍ਰਤਿਯੋਗਤਾਵਾਂ ਟ੍ਰੇਨਿੰਗ ਸੈਂਟਰ ਸਾਬਤ ਹੋਣ। ਸਤਿਗੁਰੂ ਜੀ ਦੇ ਹੁਕਮ ਅਨੁਸਾਰ 29 ਦਸੰਬਰ 2017 ਤੋਂ 1 ਜਨਵਰੀ 2018 ਤਕ ਇਹ ਸੰਮੇਲਣ ਸ੍ਰੀ ਭੈਣੀ ਸਾਹਿਬ ਵਿਚ ਜਿਥੇ ਨਿਰਧਾਰਤ ਪ੍ਰੋਗਰਾਮ ਅਨੁਸਾਰ ਹੈ ਉਥੇ ਨੌਜਵਾਨ ਲੜਕੇ-ਲੜਕੀਆਂ ਦੀ ਸੰਗੀਤ ਪ੍ਰਤਿਯੋਗਤਾ 23-24 ਦਸੰਬਰ 2017 ਨਿਰਧਾਰਤ ਹੈ। ਸਤਿਗੁਰੂ ਜੀ ਨੇ ਮੀਟਿੰਗ ਦੌਰਾਨ ਮੁਖੀ ਪ੍ਰਬੰਧਕ ਸੇਵਾਦਾਰਾਂ ਦੇ ਮਨਾ 'ਚ ਅਜੇਹੀ ਚੇਤਨਾ ਜਗਾਈ ਕਿ ਮੰਡੀ, ਸੁੰਦਰ ਨਗਰ, ਰੋਪੜ, ਯੂ.ਪੀ., ਮਲਕ ਫਾਰਮ, ਕਾਸ਼ੀਪੁਰ, ਐਹਲਨਾਬਾਦ, ਚੰਡੀਗੜ੍ਹ, ਮਾਲਵਾ ਜੋਨ, ਬਟਾਲਾ, ਜਲੰਧਰ, ਬਰਨਾਲਾ, ਰਾਏਸਰ, ਹਿਮਤਪੁਰਾ, ਸੈਦੋਕੇ, ਭਾਈ ਰੂਪਾ, ਦੂਲੇਵਾਲ, ਰਾਮਪੁਰਾ ਅਤੇ ਜੰਮੂ ਆਦਿ ਜੋਨਾਂ ਵਿਚ ਪਹੁੰਚ ਵਿਦਿਅਕ ਸੰਮੇਲਨ ਨੂੰ ਸਫਲ ਬਣਾਉਣ ਵਾਸਤੇ ਜੋਨਲ ਮੁਖੀ ਸੇਵਾਦਾਰਾਂ ਨਾਲ ਮੀਟਿੰਗਾਂ ਕਰਨੀਆਂ ਆਰੰਭ ਕਰ ਦਿਤੀਆਂ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ ਜੋ ਸਾਡੇ ਇਹ ਯਤਨ ਸਕਾਰਥ ਹੋਣ। **-ਜਿਓਤਸਨਾ**

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778